ਆਪਣੇ ਪਰਿਵਾਰ ਅਤੇ ਮਿੱਤਰਾਂ ਸੰਗ
ਚਿੰਤਾ ਮੁਕਤ, ਪ੍ਰਸਨੰ-ਚਿੱਤ ਦਿਨ ਮਾਨਣ ਵਾਸਤੇ

# ਸੁਖਾਵੇਂ ਪਲ ਤੁਹਾਨੂੰ ਉਡੀਕ ਰਹੇ ਹਨ !

| | |
|---|---|
| ✫ ਸਾਗਰ ਛੱਲਾਂ ਸੰਗ ਖੇਡਣ | ✫ ਆਸਮਾਨ ਤੋਂ ਝੀਲ ਵਿਚ ਤਿਲਕਣ |
| ✫ ਨਦੀ, ਵਿਚ ਤੈਰਨ | ✫ ਸਰੋਵਰ ਵਿਚ ਸਾਈਕਲ ਬੋਟ ਚਲਾਉਣ |
| ✫ ਆਕਾਸ਼ ਵਿਚ ਹੁਲਾਰੇ ਲੈਣ | ✫ ਬੱਚਾ ਰੇਲ ਗੱਡੀ ਦਾ ਹੂਟਾ ਲੈਣ |
| ✫ ਗੀਤ ਸੰਗੀਤ ਮਾਨਣ | ✫ ਅਨੰਦ ਲੈਣ ਵਾਸਤੇ ਪਧਾਰੋ |

## ਟਿਕਟ ਏਕ-ਖੇਲ ਅਨੇਕ
## ਦੇਸ਼ ਭਰ ਵਿਚ ਆਪਣੇ ਵਰਗਾ ਆਪ









# ਫਨ 'ਐੱਨ' ਫੂਡ ਵਿਲੇਜ

(ਪੋਲੋ ਅਮਿਊਜ਼ਮੈਂਟ ਪਾਰਕ ਲਿਮਿਟਡ)

ਪਿੰਡ ਕਾਪਾ ਸੇਹੜਾ, ਪੁਰਾਣੀ ਦਿੱਲੀ ਗੁੜਗਾਓਂ ਰੋਡ, ਨਵੀਂ ਦਿੱਲੀ-110037

ਧੌਲਾ ਕੂਆਂ ਤੋਂ 11 ਕਿਲੋਮੀਟਰ-ਸੈਂਟੂਰ ਹੋਟਲ ਤੋਂ 3 ਕਿਲੋਮੀਟਰ)

ਫੋਨ : 5563587, 5564500-501-502-503 ਫੈਕਸ : 5563867

# ਵਰਿਆਮ

ਜਨਵਰੀ-ਫਰਵਰੀ ੧੯੯੬ ਜਿਲਦ-੨੧ ਅੰਕ ੩-੪

ਤਤਕਰਾ



ਵਰਿਆਮ ਵਿਚ ਛਪੇ ਲੇਖਕਾਂ ਦੇ ਵਿਚਾਰਾਂ ਨਾਲ ਸੰਪਾਦਕ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ ।

### ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩-੨-੭੭ ਐਡੀਟਰਜ਼, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ ।

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੨੦.੦੦ ਰੁਪੈ |
| ਸਾਲਾਨਾ ਚੰਦਾ | ੧੦੦.੦੦ ,, |
| ਤਿੰਨ ਸਾਲ ਵਾਸਤੇ | ੨੫੦.੦੦ ,, |
| ਪੰਜ ਸਾਲ ਵਾਸਤੇ | ੪੦੦.੦੦ ,, |
| ਜੀਵਨ ਮੈਂਬਰ | ੮੦੦.੦੦ ,, |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੨੦ ਪੌਂਡ |

☐ ਵਰਿਆਮ ਵਾਸਤੇ ਭੇਜੇ ਜਾਣ ਵਾਲੇ ਚੈਕ-ਡਰਾਫਟ-ਮਨੀਆਰਡਰ ਉਤੇ Monthly Wariam ਹੀ ਲਿਖਿਆ ਜਾਵੇ ।

## ਪਾਠਕਾਂ ਨੂੰ ਬੇਨਤੀ

ਆਪਣੇ ਪਿਛਲੇ ਚੰਦੇ ਭਿਜਵਾਓ ਅਤੇ ਆਪਣੇ ਘੇਰੇ ਵਿਚ ਆਉਣ ਵਾਲੇ ਹੋਰ ਸਜਣਾਂ ਨੂੰ ਵਰਿਆਮ ਦੇ ਗ੍ਰਾਹਕ ਬਨਣ ਵਾਸਤੇ ਪ੍ਰੇਰੋ । —ਮੈਨੇਜਰ


ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
(ਨੇੜੇ ਮਦਨ ਫਲੋਰ ਮਿਲ)
ਜਲੰਧਰ ੧੪੪੦੦੧
ਫੋਨ : ਦਫਤਰ :੨੨੨੫੪੩
ਘਰ : ੫੬੨੮੯

Office Address
Monthly WARIAM
(Punjabi)
Ladowali Road,
(Near Madan Flour Mill
Jalandhar-144001
Ph. : 222543 (O)
56289 (R)

# ਸਤਿਗੁਰੂ ਰਾਮ ਸਿੰਘ

ਬਸੰਤ ਪੰਚਮੀ ਨੂੰ ਨਾਮਧਾਰੀ ਸਮਾਜ ਦੀਆਂ ਸਰ-ਗਰਮੀਆਂ ਵਿਚ ਇਕ ਉਭਾਰ ਆਉਂਦਾ ਹੈ। ਥਾਂ ਥਾਂ 'ਬਸੰਤਾਂ' ਮਨਾਈਆਂ ਜਾਂਦੀਆਂ ਜਾਦੀਆਂ ਹਨ। ਸਤਿਗੁਰੂ ਰਾਮ ਸਿੰਘ ਜੀ ਦੇ ਇਤਿਹਾਸ ਨੂੰ ਯਾਦ ਕੀਤਾ ਜਾਂਦਾ ਹੈ। ਕੀਰਤਨ ਪਾਠ ਹੁੰਦੇ ਹਨ ਅਤੇ ਲੰਗਰ ਲਗਦੇ ਹਨ। ਇਹਨਾ ਸਮਾਗਮਾਂ ਵਿਚ ਅਕਸਰ ਵਡੇ ਵਡੇ ਲੀਡਰ ਵੀ ਪੁਜਦੇ ਹਨ। ਸਤਿਗੁਰੂ ਰਾਮ ਸਿੰਘ ਵਲੋਂ ਦੇਸ਼ ਦੀ ਆਜ਼ਾਦੀ ਵਾਸਤੇ ਪਾਏ ਯੋਗਦਾਨ ਨੂੰ ਅਕੀਦਤ ਭਰੇ ਸ਼ਬਦਾਂ ਨਾਲ ਯਾਦ ਕੀਤਾ ਜਾਂਦਾ ਹੈ। ਅਸੀਂ ਇਹ ਸਮਝਦੇ ਹਾਂ ਕਿ ਇਸ ਸਭ ਕੁਝ ਦੇ ਬਾਵਜੂਦ ਗੁਰੂ ਰਾਮ ਸਿੰਘ ਦੀ ਕੀਰਤੀ ਉਸ ਪਧਰ ਤੇ ਨਹੀਂ ਕੀਤੀ ਜਾਂਦੀ ਜਿਸਦੇ ਉਹ ਹਕਦਾਰ ਹਨ। ਗੁਰੂ ਰਾਮ ਸਿੰਘ ਪਹਿਲੇ ਵਿਅਕਤੀ ਸਨ ਜੋ ਪਛੜੇ ਹੋਏ ਇਲਾਕੇ ਅਤੇ ਆਮ ਕਿਰਤੀ ਘਰ ਚੋਂ ਅਗੇ ਆਏ ਸਨ। ਅਜ ਤਕ ਬਹੁਤੇ ਧਾਰਮਕ ਰਹਿਬਰ ਵੱਡੇ ਛੋਟੇ ਰਾਜ ਘਰਾਨਿਆਂ ਚੋਂ ਪੈਦਾ ਹੁੰਦੇ ਰਹੇ। ਸਿਆਸਤ ਦਾ ਕੰਮ ਵੀ, ਰਾਜਿਆਂ ਮਹਾਰਾਜਿਆਂ ਨਵਾਬਾਂ ਸੁਲਤਾਨਾਂ ਦਾ ਕੰਮ ਸੀ। ਸੰਨ ੧੮੫੭ ਦੇ ਗਦਰ ਵੇਲੇ ਵੀ ਰਿਆਸਤਾਂ ਵਾਲੇ ਜਾਂ ਉਹਨਾਂ ਦੇ ਵਾਰਸ ਹੀ ਅਗੇ ਅਗੇ ਸਨ। ਇਤਿਹਾਸਕਾਰਾਂ ਅਤੇ ਵਿਚਾਰਵਾਨਾਂ ਨੇ ਸਤਿਗੁਰੂ ਰਾਮ ਸਿੰਘ ਦੀ ਵਿਚਾਰਧਾਰਾ ਨੂੰ, ਸੰਗਠਨ ਸ਼ਕਤੀ ਨੂੰ, ਲੋਕ ਰਾਇ ਸਥਾਪਤ ਕਰਨ ਦੀ ਸਮਰਥਾ ਨੂੰ, ਰਾਜਨੀਤੀ ਵਿਚ ਨੈਤਿਕਤਾ ਨੂੰ, ਆਪਣੀ ਗਲ ਵਾਸਤੇ ਮਰ ਮਿਟਣ ਦੀ ਦਲੇਰੀ ਵਾਲੇ ਬੰਦੇ ਤਿਆਰ ਕਰਨ ਦੀ ਸ਼ਕਤੀ ਨੂੰ ਸਵੀਕਾਰ ਕੀਤਾ ਹੈ, ਪਰ ਫੇਰ ਵੀ ਇਹ ਗਲਾਂ ਵਿਆਪਕ ਰੂਪ ਵਿਚ ਅਜੇ ਵੀ ਪੂਰੀ ਤਰ੍ਹਾਂ ਦੁਨੀਆਂ ਸਾਹਮਣੇ ਨਹੀਂ ਲਿਆਂਦੀਆਂ ਜਾ ਰਹੀਆਂ। ਅਜ ਮਹਾਂ ਪੁਰਖਾਂ ਨੂੰ ਯਾਦ ਕਰਨਾ ਵੀ ਸਿਆਸੀ ਮਸਲਹਤਾਂ ਦਾ ਤਕਾਜ਼ਾ ਬਣ ਗਿਆ ਹੈ। ਵੈਸੇ ਵੀ ਸਤਿਗੁਰੂ ਜੀ ਦੇ ਬਹੁਤ ਸਾਰੇ ਕਾਰਜਕਰਮਾਂ ਦਾ ਸਾਧਾਰਨੀਕਰਨ ਹੀ ਕੀਤਾ ਜਾਂਦਾ ਹੈ। ਜਿਨੇ ਗਹਿਣ ਅਧਿਐਨ ਦੀ ਮੰਗ ਉਹਨਾਂ ਦਾ ਪ੍ਰੋਗਰਾਮ ਕਰਦਾ ਹੈ ਉਸ ਵਲ ਧਿਆਨ ਨਹੀਂ ਗਿਆ। ਜੇ ਫੌਰੀ ਤੌਰ ਤੇ ਜਥਿਆਂ ਦੇ ਜਥੇ ਤੋਪਾਂ ਨਾਲ ਉਡਾ ਦਿਤੇ ਗਏ ਜੇ ਦੂਰ ਦਰਾਜ਼ ਦੀਆਂ ਥਾਵਾਂ ਤੇ ਜਲਾਵਤਨ ਕੀਤੇ ਗਏ, ਕੈਦ ਕੀਤੇ ਗਏ, ਜਿਹੜੇ ਕਿਸੇ ਵੀ 'ਬਲਵੇ' ਵਿਚ ਸ਼ਾਮਲ ਨਹੀਂ ਸਨ ਉਹਨਾਂ ਨਾਲ ਵੀ ਇਹ ਵਰਤਾਵ ਕੀਤਾ ਗਿਆ ਤਾਂ ਇਸ ਵਿਚ ਹੇਠਲੀ ਤਹਿ 'ਚ ਲੁਕੀ ਗਲ ਪਛਾਨਣ ਦੀ ਲੋੜ ਹੈ। ਸਰਕਾਰੀ ਖੁਫੀਆ ਕਾਗਜ਼ਾਂ ਵਿਚੋਂ (ਜੋ ਹੁਣ ਕੁਝ ਛਪ ਗਏ ਹਨ) ਅੰਗਰੇਜ਼ ਸਰਕਾਰ ਦੀ ਸੋਚ ਅਤੇ ਮਾਨਸਕਤਾ ਝਲਕਦੀ ਹੈ। ਉਹ ਗੁਰੂ ਰਾਮ ਸਿੰਘ ਨੂੰ ਕਿਵੇਂ ਦੇ ਸਮਝਦੇ ਸਨ। ਉਹ ਕਿਉਂ ਡਰਦੇ ਸਨ। ਇਸ ਮਸਲੇ ਤੇ ਬਹੁਤ ਸਾਰੇ ਪ੍ਰਸ਼ਨ ਹਨ ਜਿਹਨਾਂ ਦੇ ਰੂਬਰੂ ਹੋਣਾ ਬਾਕੀ ਹੈ। ਸਤਿਗੁਰੂ ਰਾਮ ਸਿੰਘ ਦੇ ਪੈਰੋਕਾਰਾਂ ਨਾਮਲਵਿਆਂ ਦੀ ਜ਼ਿਮੇਵਾਰੀ ਇਹ ਬਣਦੀ ਹੈ ਕਿ ਘਟੋ ਘੱਟ ਉਹ ਤਾਂ ਇਸ ਮਹਾਨ ਗੌਰਵਸ਼ਾਲੀ ਸਤਿਗੁਰੂ ਦੀ ਕੀਰਤੀ ਨੂੰ ਲੋਕਾਂ ਸਾਹਮਣੇ ਲਿਆਉਣ ਦੇ ਜਤਨ ਹੋਰ ਤੇਜ਼ ਕਰਨ। ਅਸੀਂ ਇਹ ਵੀ ਮੰਨਦੇ ਹਾਂ ਕਿ ਸਾਡਾ ਇਹ ਵਾਲਾ ਅੰਕ ਇਸ ਕਾਰਜ ਲਈ ਪ੍ਰਕਾਸ਼ਤ ਨਹੀਂ ਹੋ ਰਿਹਾ, ਪਰ ਜਤਨ ਕਰਾਂਗੇ ਕਿ ਇਸ ਪਾਸੇ ਵੱਲ ਆਪਣਾ ਸਰਦਾ ਬਣਦਾ ਸਹਿਯੋਗ ਅਰਪਿਤ ਕਰ ਸਕੀਏ।

**—ਜਗਦੀਸ਼ ਸਿੰਘ**

# ਲੋਕਰਾਜ ਦੀ ਵਰ੍ਹੇਗੰਢ 'ਤੇ

੨੬ ਜਨਵਰੀ ੧੯੯੬ ਨੂੰ ਭਾਰਤ ਆਪਣੇ ਲੋਕ ਰਾਜ ਦੇ ਸੰਤਾਲੀਵੇਂ ਸਾਲ ਵਿਚ ਪੈਰ ਰੱਖ ਗਿਆ ਹੈ। ਭਾਰਤ ਦੀ ਆਜ਼ਾਦੀ ਵਾਸਤੇ ਕੀਤਾ ਗਿਆ ਸੰਘਰਸ਼ ਦੁਨੀਆ ਦੀਆਂ ਨਜ਼ਰਾਂ ਵਿਚ ਇਕ ਆਦਰਸ਼ ਅਭਿਆਨ ਸੀ—ਨੈਤਿਕ ਕਦਰਾਂ ਕੀਮਤਾਂ ਵਾਲਾ, ਸੱਚ ਦੇ ਆਗ੍ਰਹਿ ਉਤੇ ਉੱਸਰਿਆ ਹੋਇਆ ਉੱਚਾ ਸੁੱਚਾ ਸੰਘਰਸ਼। ਇਸ ਨੇ ਸੰਸਾਰ ਦੇ ਲੋਕਾਂ ਦਾ ਧਿਆਨ ਅਕੀਦਤ ਨਾਲ ਆਪਣੇ ਵਲ ਖਿਚਿਆ। ਆਜ਼ਾਦੀ ਤੋਂ ਪਹਿਲਾਂ ਦੇ ਨੇਤਾਵਾਂ ਦੇ ਬਿਆਨਾਂ ਦੇ ਆਧਾਰ ਤੇ ਸਮਝਿਆ ਗਿਆ ਸੀ ਕਿ ਭਾਰਤ ਆਪਣੀਆਂ ਸਦੀਆਂ ਪੁਰਾਣੀਆਂ ਅਧਿਆਤਮਕ, ਨੈਤਿਕ ਅਤੇ ਸਰਬ ਸਾਂਝੀਆਂ ਕਦਰਾਂ ਕੀਮਤਾਂ ਵਾਲਾ ਗਣਰਾਜ ਬਣੇਗਾ। ਉਹ ਰਾਮ ਰਾਜ ਜਿਥੇ ਕਿਸੇ ਸਮਰਾਟ ਅਤੇ ਧੋਬੀ ਦੀ ਗੱਲ ਬਰਾਬਰ ਸੁਣੀ ਜਾਏਗੀ, ਫੇਰ ਭਾਰਤ ਦੇ ਲੋਕਾਂ ਨੇ ਸਮਾਜਵਾਦ ਦੇ ਸੁਪਨੇ ਵੀ ਵੇਖੇ. ਜਿਥੇ ਲੁੱਟ-ਖਸੁੱਟ ਬਿਲਕੁਲ ਨਹੀਂ ਹੋਵੇਗੀ ਅਤੇ ਹਰ ਵਿਅਕਤੀ ਨੂੰ ਵਿਕਾਸ ਦੇ ਬਰਾਬਰੀ ਦੇ ਮੌਕੇ ਦਿਤੇ ਜਾਣੇ ਸਨ। ਫੇਰ ਇਕੋ-ਇਕ ਪ੍ਰੋਗਰਾਮ ਗਰੀਬੀ ਦੂਰ ਕਰਨ ਦਾ ਸੁਣਿਆ ਗਿਆ। ਇਕ ਤੋਂ ਬਾਦ ਇਕ ਸਰਕਾਰ ਦਾ ਇਕੋ-ਇਕ ਨਿਸ਼ਾਨਾ ਸੀ ਲੋਕਾਂ ਦੀ ਹੱਥ ਜੋੜ ਕੇ ਸੇਵਾ ਕਰਨਾ, ਉਹਨਾਂ ਦੀ ਜਾਨ, ਮਾਲ ਤੇ ਇਜ਼ਤ ਦੀ ਰਾਖੀ ਕਰਨਾ।

ਅੱਜ ਭਾਰਤੀ ਲੋਕ ਰਾਜ ਦੀ ੪੬ਵੀਂ ਵਰ੍ਹੇਗੰਢ ਦੇ ਮੌਕੇ 'ਤੇ ਭਾਰਤ ਦੀ ਦਸ਼ਾ ਵੇਖਦੇ ਹਾਂ ਤਾਂ ਲਗਦਾ ਹੈ ਕਿ ਉਹ ਸਭ ਕੁਝ ਹੁਸੀਨ ਸੁਪਨਾ ਸੀ, ਇਕ ਛਲਾਵਾ ਸੀ— 'ਅੱਖ ਖੁਲ੍ਹੀ' ਤਾਂ ਵੇਖਿਆ ਕਿ ਸਾਡੇ ਗਲੀਆਂ ਬਾਜ਼ਾਰਾਂ ਦੇ ਰਾਹ ਹੀ ਸੀਵਰੇਜ ਦੇ ਗੰਦੇ ਪਾਣੀ ਨਾਲ ਬੂ ਨਹੀਂ ਮਾਰ ਰਹੇ, ਸਗੋਂ ਸਾਡੇ ਆਦਰਸ਼ ਦੇਸ਼ ਭਾਰਤ ਦੀ ਰਾਜ ਪ੍ਰਣਾਲੀ, ਅਫਸਰਸ਼ਾਹੀ, ਪ੍ਰਬੰਧ ਪ੍ਰਣਾਲੀ ਤੇ ਹੋਰ ਬਹੁਤ ਕੁਝ ਹੀ ਬੋ ਮਾਰ ਰਿਹਾ ਹੈ। ਇਸ ਸੜਹਾਂਦ ਦੇ ਅਸੀਂ ਏਨੇ ਆਦੀ ਹੋ ਚੁਕੇ ਹਾਂ ਕਿ ਅਸਲ ਵਿਚ ਸਾਨੂੰ ਬਦਬੋ ਆਉਂਦੀ ਹੀ ਨਹੀਂ। ਕਦੀ ਬੋਫਰਜ਼, ਕਦੀ ਬੈਂਕ ਸਕਿਉਰਟੀਆਂ ਦਾ ਸਕੈਮ, ਕਦੀ ਹਵਾਲਾ ਕੇਸ--ਸੱਚਮੁੱਚ ਹੀ ਲੋਕਾਂ ਨੇ ਅਜਿਹੀਆਂ ਗੱਲਾਂ ਤੇ ਧਿਆਨ ਧਰਨਾ ਛੱਡ ਦਿਤਾ ਹੈ। ਜੇ ਅੱਜ ਅਦਾਲਤ ਵਲੋਂ ਡਗੜੇ ਹੱਥੀਂ ਹਵਾਲਾ ਕੇਸ ਨੂੰ ਪਹਿਲ-ਕਦਮੀ ਕਰਕੇ ਨਜਿੱਠਣ ਦਾ ਸਾਹਸ ਨਾ ਵਿਖਾਇਆ ਹੁੰਦਾ ਤਾਂ ਕਿਸ ਨੇ ਇਸ ਵਿਚ ਦਿਲਚਸਪੀ ਵਿਖਾਉਣੀ ਸੀ। ਸਾਡੇ ਦੇਸ਼ ਦੇ ਮੰਤਰੀਆਂ, ਪਾਰਲੀਮੈਂਟ ਮੈਂਬਰਾਂ ਅਤੇ ਦੇਸ਼ ਦੇ ਹੋਰ ਕਰਨਹਾਰਿਆਂ ਨੇ ਜਦੋਂ ਨਜਾਇਜ਼-ਜਾਇਜ਼ ਧਨ ਦੇਸ਼ ਅਤੇ ਵਿਦੇਸ਼ ਦੇ ਲੋਕਾਂ ਤੋਂ ਲੈਣਾ ਹੈ ਤਾਂ ਉਹਨਾਂ ਨੇ ਸੇਵਾ ਵੀ ਤਾਂ ਉਹਨਾਂ ਦੀ ਹੀ ਕਰਨੀ ਹੈ, ਆਮ ਲੋਕਾਂ ਤੋਂ ਕੀ ਲੈਣਾ ਹੈ।

ਏਸ ਰਾਮਰਾਜ ਦੀ ਇਹ ਦੁਰਦਸ਼ਾ ਹੈ ਕਿ ਖਰੀਦਦਾਰਾਂ ਦੇ ਉਹ ਲੋਕ ਵੀ ਖਰੀਦੇ ਦੱਸੇ ਜਾਂਦੇ ਹਨ ਜੋ ਮੁਲਕ ਦੇ ਹਾਕਮ ਹਨ। ਉਹ ਵੀ, ਜੋ ਸਰਕਾਰੀ ਪਾਰਟੀ ਦੇ ਵਿਰੋਧੀ ਧੜੇ ਦੇ ਹਨ ਅਤੇ ਉਹ ਲੋਕ ਵੀ ਜੋ ਇਸ ਦੇਸ਼ ਨੂੰ ਹੀ ਤੋੜਨਾ ਚਾਹੁੰਦੇ ਹਨ। ਸਭ ਨੂੰ ਇਕੋ ਥਾਂ ਤੋਂ ਗੱਫਾ ਮਿਲਦਾ ਰਿਹਾ। ਕੌਣ ਕਹਿੰਦਾ ਹੈ ਕਿ ਭਾਰਤ ਵਿਚ ਏਕਤਾ ਨਹੀਂ? ਵੇਖੋ ਕਸ਼ਮੀਰ ਦੇ ਅੱਤਵਾਦੀ ਖਾੜਕੂ, ਦੇਸ਼ ਦੇ ਸਿਆਸਤਦਾਨ, ਅਫਸਰ ਅਤੇ ਹੋਰ ਲੋਕ ਇਕੱਠੇ ਹਨ! ਸਾਰਿਆਂ ਨੇ ਤਾਂ ਇਕੋ ਥਾਓਂ ਧਨ ਲਿਆ ਹੈ।

ਭਾਰਤ ਦੀ ਆਤਮਾ ਸੁੱਤੀ ਪਈ ਹੈ। ਇਹਨਾਂ ਘੋਟਾਲਿਆਂ ਦਾ ਉਹਨਾਂ ਉਤੇ ਅਸਰ ਨਹੀਂ ਪੈਂਦਾ ਰਿਹਾ। ਭ੍ਰਿਸ਼ਟ ਤਰੀਕੇ ਨਾਲ ਪੈਸਾ ਇਕਠਾ ਕਰਨ ਵਾਲੇ ਨੂੰ ਨਫਰਤ ਦੀ ਅੱਖ ਨਾਲ ਨਹੀਂ ਸਨਮਾਨ ਦੀ ਨਜ਼ਰ ਨਾਲ ਵੇਖਿਆ ਜਾਂਦਾ ਹੈ ਹੁਣ ਵਾਲੇ ਹਵਾਲਾ ਕੇਸ ਦਾ ਪਤਾ ਅੱਜ ਤਾਂ ਨਹੀਂ ਲੱਗਾ, ਇਸ ਦਾ ਪਤਾ ਤਾਂ ਸੰਨ ੧੯੯੧ ਤੋਂ ਹੀ ਹੈ। ਇੰਨੇ ਸਮੇਂ ਵਿਚ ਬਾਰ ਬਾਰ ਅਖਬਾਰਾਂ ਵਿਚ ਜ਼ਿਕਰ ਆਇਆ, ਪੂਰੇ ਪੂਰੇ ਵੇਰਵੇ ਛਪੇ ਹਨ। ਸੌ ਤੋਂ ਉਪਰ ਵੱਡੇ ਬੰਦੇ ਉਚੇ ਤੋਂ ਉਚੇ ਤੋਂ ਲੈਕੇ ਹੇਠਾਂ ਤਕ ਇਸ ਲਿਸਟ ਵਿਚ ਦਰਜ ਹਨ, ਜਿਨ੍ਹਾਂ ਨੇ ਦੋ ਕਰੋੜ ਤੋਂ ਲੈਕੇ ੫੦ ਹਜ਼ਾਰ ਰੁਪਏ ਤਕ ਦੀ 'ਮਦਦ' ਲਈ। ਕੇਸ ਅਦਾਲਤ ਵਿਚ ਹੈ ਇਸ ਵਾਸਤੇ ਅਸੀਂ ਕਿਸੇ ਪ੍ਰਕਾਰ ਦੀ ਟਿੱਪਣੀ ਨਹੀਂ ਕਰ ਸਕਦੇ। ਪਰ ਵਿਚਾਰਨ ਵਾਲੀ ਇਹ ਗੱਲ ਹੈ ਕਿ—ਇਹ ਤਾਂ ਇਕ ਕੇਸ ਹੈ, ਪਤਾ ਨਹੀਂ ਇਥੇ ਹੋਰ ਕਿੰਨੇ ਇਵੇਂ ਦੇ 'ਹਵਾਲਾ' ਧੰਦੇ ਕੰਮ ਕਰਦੇ ਹਨ? ਬਾਹਰਲੇ ਮੁਲਕਾਂ 'ਚੋਂ ਪੈਸਾ ਆ ਕੇ ਇਥੇ ਵਰਤਿਆ ਜਾਂਦਾ ਰਿਹਾ ਹੈ। ਇਹ ਲੋਕ ਬਗੈਰ ਕਿਸੇ ਇਨਕੁਆਰੀ ਦੇ ਹੀ ਮੰਨਦੇ ਹਨ। ਫਿਕਰ ਵਾਲੀ ਗੱਲ ਇਹ ਹੈ ਕਿ ਆਮ ਲੋਕਾਂ ਨੇ ਭ੍ਰਿਸ਼ਟ ਵਰਤਾਰੇ ਨੂੰ ਆਪਣੇ ਜੀਵਨ ਦਾ ਅੰਗ ਮੰਨ ਲਿਆ ਹੈ। ਅੱਜ ਜੋ ਪੜਤਾਲਾਂ ਚਲ ਰਹੀਆਂ ਹਨ ਇਹ ਨਿਆਂਪਾਲਕਾ (ਜੁਡੀਸਰੀ) ਦਾ ਕੰਮ ਨਹੀਂ ਸੀ, ਕਾਰਜਪਾਲਕਾ (ਐਗਜ਼ੈਕਟਿਵ) ਦਾ ਜ਼ੁੰਮਾ ਸੀ।

ਭ੍ਰਿਸ਼ਟਾਚਾਰ ਦੀ ਇਸ ਕਾਲੀ-ਬੋਲੀ ਰਾਤ ਵਿਚ ਇਕੋ-ਇਕ ਚਾਨਣ ਦੀ ਲੀਕ ਹੈ ਕਿ ਸਾਡੀ ਨਿਆਂਪਾਲਕਾ ਖੁਦ ਪਹਿਲਕਦਮੀ ਕਰਕੇ ਅੱਗੇ ਆਈ ਹੈ। ਤੇਜ਼ੀ ਨਾਲ ਬਹੁਤ ਸਾਰਿਆਂ ਮਾਮਲਿਆਂ ਦੀ ਘੋਖ ਵੀ ਕਰ ਰਹੀ ਹੈ ਅਤੇ ਕਾਰਜਪਾਲਕਾ ਦੇ ਕੰਨ ਵੀ ਖਿੱਚ ਰਹੀ ਹੈ। ਅਦਾਲਤ ਦੀ ਇਸ ਪਹਿਲਕਦਮੀ ਨਾਲ ਜੇ ਲੋਕ ਆਪ ਵੀ ਜਾਗ੍ਰਿਤ ਹੁੰਦੇ ਹਨ ਤਾਂ ਇਸ ਜਮਹੂਰੀਅਤ ਲਈ ਵਧੀਆ ਗੱਲ ਹੈ.. ਨਹੀਂ ਤਾਂ ਕੁਝ ਲੋਕਾਂ ਨੂੰ ਸਜ਼ਾਵਾਂ ਹੋਣ ਨਾਲ ਤੇ ਕੁਝ ਦੇ ਬਰੀ ਹੋਣ ਨਾਲ ਲੰਮੇ ਸਮੇਂ ਵਿਚ ਫਰਕ ਨਹੀਂ ਪੈਣਾ।

—ਜਗਦੀਸ਼ ਸਿੰਘ

## ਡਾ. ਜਗਤਾਰ ਨੂੰ ਸਾਹਿਤ ਅਕਾਦਮੀ ਪੁਰਸਕਾਰ

ਪੰਜਾਬੀ ਦੀ ਉਚ ਪਾਏ ਦੀ ਗੰਭੀਰ ਸ਼ਾਇਰੀ ਵਿਚ ਡਾ. ਜਗਤਾਰ ਦਾ ਪ੍ਰਮੁਖ ਸਥਾਨ ਹੈ। ਉਨ੍ਹਾਂ ਲੋਕ ਮਨਾਂ ਵਿਚ ਅਗੇ ਹੀ ਉੱਚਾ ਅਸਥਾਨ ਬਣਾਇਆ ਹੈ। ਹੁਣ ਭਾਰਤੀ ਸਾਹਿਤ ਅਕਾਦਮੀ ਨੇ ਵੀ ਉਹਨਾਂ ਨੂੰ ੧੯੯੫ ਦਾ ਪੰਜਾਬੀ ਵਿਚ ਮੌਲਕ ਰਚਨਾਵਾਂ ਵਾਸਤੇ ਐਵਾਰਡ ਐਲਾਨ ਕਰਕੇ ਸਨਮਾਨਤ ਕੀਤਾ ਹੈ। ਆਪਣੇ ਮਿੱਤਰ ਡਾ. ਜਗਤਾਰ ਜੀ ਨੂੰ ਇਸ ਸਨਮਾਨ ਲਈ ਮੁਬਾਰਕਾਂ।

—ਜਗਦੀਸ਼ ਸਿੰਘ

# ਰੁਤਾਂ ਦੀ ਸਿਰਤਾਜ—ਬਸੰਤ ਰੁਤ

**—ਜਗਦੀਸ਼ ਸਿੰਘ ਵਰਿਆਮ**

ਬਸੰਤ ਰੁੱਤ, ਰੁੱਤਾਂ ਦੀ ਸਿਰਤਾਜ ਗਿਣੀ ਜਾਂਦੀ ਹੈ। ਗੁਰੂ ਨਾਨਕ ਦੇਵ ਜੀ ਨੇ ਕਿਹਾ—

"ਮਾਹਾ ਮਾਹ ਮੁਮਾਰਖੀ ਚੜਿਆ ਸਦਾ ਬਸੰਤ
ਪਰਫੜੁ ਚਿਤ ਸਮਾਲਿ ਸੋਇ ਸਦਾ ਸਦਾ ਗੋਬਿੰਦੁ ॥"

ਵੱਡੀਆਂ ਵੱਡੀਆਂ ਮੁਬਾਰਕਾਂ ਗੋਬਿੰਦ ਰੂਪ ਪਸੰਤ ਚੜ੍ਹਿਆ ਹੈ। ਇਸ ਲਈ ਪਰਫੁਲਤ ਚਿਤ ਨਾਲ ਇਸਨੂੰ ਮਨ ਵਿਚ ਵਸਾਓ।

ਸਦਾ ਬਸੰਤ ਦਾ ਅਰਥ ਹੈ ਸੰਪੂਰਨ ਖੇੜੇ ਵਾਲੀ, ਸੁਗੰਧੀਆਂ ਅਤੇ ਰੰਗਾਂ ਵਾਲੀ ਸੰਪੂਰਨ ਰੁੱਤ। ਸਹਿਜ ਰੁੱਤ, ਨਾ ਗਰਮੀ ਨਾ ਠੰਡ ਨਾ ਜਲਥਲ ਨਾ ਸੋਕਾ ਇਕ ਸਮਾਨ ਰੁੱਤ। ਕਬੀਰ ਜੀ ਬਸੰਤ ਰਾਗ ਵਿਚ ਲਿਖਦੇ ਹਨ ਮਉਲੀ ਧਰਤੀ ਮਉਲਿਆ ਆਕਾਸੁ ॥ ਘਟਿ ਘਟਿ ਮਉਲਿਆ ਆਤਮ ਪ੍ਰਗਾਸ... ।

ਤਲਵੰਡੀ ਦੇ ਇਲਾਕੇ ਬਾਰ ਦਾ ਜ਼ਿਕਰ ਕਰਦਿਆਂ ਗੁਰੂ ਨਾਨਕ ਦੇਵ ਜੀ ਇਸ ਰੁੱਤ ਵਿਚ ਫੁੱਲਾਂ, ਬਨਾਂ, ਕੋਇਲ ਅਤੇ ਭੰਵਰਿਆਂ ਦਾ ਜ਼ਿਕਰ ਆਪਣੀ ਗੁਰਬਾਣੀ ਵਿਚ ਸੁੰਦਰ ਸ਼ਬਦਾਂ ਵਿਚ ਕਰਦੇ ਹਨ—

ਚੇਤੁ ਬਸੰਤੁ ਭਲਾ ਭਵਰ ਸੁਹਾਵੜੇ ॥
ਬਨ ਫੂਲੇ ਮੰਝ ਬਾਰਿ ਮੈ ਪਿਰੁ ਘਰਿ ਬਾਹੁੜੈ ॥

ਬਸੰਤ ਰੁੱਤ ਨੇ ਸਦਾ ਹੀ ਕਵੀਆਂ ਦੇ ਕੋਮਲ ਮਨਾਂ ਨੂੰ ਆਪਣੇ ਵਲ ਖਿਚਿਆ ਹੈ। ਜੁਗਿੰਦਰ ਸਿੰਘ ਮੁਕਤਾ ਦੀ ਕਾਵਿ ਰਚਨਾ ਹੈ—

ਰੁੱਤਾਂ ਚੋਂ ਸੁਹਾਵਣੀ ਬਸੰਤ ਰੁੱਤ ਆ ਗਈ
ਆਇਆ ਹਰ ਡਾਲੀ ਤੇ ਸਰੂਰ
ਕਣ ਕਣ ਕਾਦਰ ਦੀ ਮਿਹਰ ਨੇ ਸ਼ੰਗਾਰਿਆ ਏ
ਜ਼ਰੇ ਜ਼ਰੇ ਵਿਚ ਉਹਦਾ ਨੂਰ

ਬਸੰਤੀ ਸਰ੍ਹੋਂ ਦੇ ਫੁਲਾਂ ਨਾਲ ਖੇਤ ਮਹਿਕ ਰਹੇ ਹੁੰਦੇ ਹਨ। ਬਸੰਤੀ ਰੰਗ ਦੀਆਂ ਚੁੰਨੀਆਂ ਅਤੇ ਪਗੜੀਆਂ ਇਸੇ ਗਲ ਦਾ ਸਬੂਤ ਹਨ ਕਿ ਲੋਕ ਇਸ ਰੁਤ ਦਾ ਉਚੇਚਾ ਸਤਿਕਾਰ ਕਰਦੇ ਹਨ। ਪਤੰਗਾਂ ਉਡਾਈਆਂ ਜਾਂਦੀਆਂ ਹਨ। ਇਹ ਹਿੰਦੁਸਤਾਨ ਅਤੇ ਪਾਕਿਸਤਾਨ ਵਿਚ ਵੀ ਬਸੰਤ ਪੰਚਮੀ ਨੂੰ ਉਡਾਈਆਂ ਜਾਂਦੀਆਂ ਹਨ। ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਕਾਲ ਵਿਚ ਬਸੰਤ ਪੰਚਮੀ ਵਾਲੇ ਦਿਨ ਭਾਰੀ ਦਰਬਾਰ ਲਗਦਾ ਸੀ ਅਤੇ ਨੌਜਵਾਨ ਖੇਲਾਂ ਦੇ ਕਰਤਬ ਦਿਖਾਉਂਦੇ ਸਨ। ਹੁਣ ਵੀ ਮੰਦਰਾਂ ਗੁਰਦੁਆਰਿਆਂ ਵਿਚ ਸਮਾਗਮ ਹੁੰਦੇ ਹਨ, ਦੀਵਾਨ ਅਤੇ ਲੰਗਰ ਲਗਦੇ ਹਨ।

ਬਸੰਤ ਪੰਚਮੀ ਨਾਲ ਹੋਰ ਵੀ ਇਤਿਹਾਸਕ ਦਿਨ ਜੁੜੇ ਹਨ। ਪੰਜਾਬੀ ਦਾ ਲੋਕ ਗੀਤ ਹੈ—"ਮਾਏ ਮੇਰਾ ਰੰਗ ਦੇ ਬਸੰਤੀ ਚੋਲਾ।" ਕਿਹਾ ਜਾਂਦਾ ਹੈ ਕਿ ਸ਼ਹੀਦ ਭਗਤ ਸਿੰਘ ਤੇ ਉਸ ਦੇ ਸਾਥੀ ਇਹ ਗੀਤ ਗਾਉਂਦੇ ਸਨ ਅਤੇ ਇਸ ਬਸੰਤੀ ਚੋਲੇ ਨਾਲ ਸ਼ਹੀਦੀ ਗਾਥਾ ਵੀ ਜੁੜੀ ਹੋਈ ਹੈ। ਇਹ ਸ਼ਹੀਦ ਗਾਥਾ ਹੈ ਬਾਲਕ ਵੀਰ ਹਕੀਕਤ ਰਾਏ ਦੀ ਸ਼ਹਾਦਤ ਦੀ—ਸੰਨ ੧੭੪੧ ਦੀ ਬਸੰਤ ਪੰਚਮੀ ਵਾਲੇ ਦਿਨ ਇਸ ਸੂਰਮੇ ਜਵਾਨ ਨੂੰ ਲਾਹੌਰ ਦੇ ਗਵਰਨਰ ਖਾਨ ਬਹਾਦਰ ਜ਼ਕਰੀਆ ਖਾਨ ਦੇ ਹੁਕਮ ਨਾਲ ਕਤਲ ਕੀਤਾ ਗਿਆ ਸੀ। ਹਕੀਕਤ ਰਾਏ ਸਿਆਲਕੋਟ ਦੇ ਬਾਗਮਲ ਪੁਰੀ ਅਤੇ ਮਾਤਾ ਗੌਰਾਂ ਦੇ ਘਰ ਸੰਨ ੧੭੨੪ ਵਿਚ ਪੈਦਾ ਹੋਇਆ। ਬਟਾਲਾ ਨਿਵਾਸੀ ਕਿਸ਼ਨ ਚੰਦਰ ਉੱਪਲ ਦੀ ਲੜਕੀ ਨਾਲ ਵਿਆਹ ਹੋਇਆ। ਬਾਪ ਨੇ ਹਕੀਕਤ ਨੂੰ ਉਸ ਸਮੇਂ ਦੀ ਰਾਜ-ਭਾਸ਼ਾ ਉਰਦੂ ਫ਼ਾਰਸੀ ਪੜ੍ਹਾਉਣ ਲਈ ਸਿਆਲਕੋਟ ਸ਼ਹਿਰ ਦੇ ਮਕਤਬ ਵਿਚ ਦਾਖਲ ਕਰਾਇਆ।

ਇਕ ਦਿਨ ਸਕੂਲ ਦੇ ਮੁੰਡਿਆਂ ਦੀ ਚਰਚਾ ਵਿਚ ਦੇਵੀ ਨੂੰ ਮਾੜੇ ਸ਼ਬਦ ਕਹੇ ਗਏ ਤਾਂ ਹਕੀਕਤ ਨੇ ਜੁਆਬ ਦਿਤਾ ਕਿ ਜੇ ਅਜਿਹੇ ਸ਼ਬਦ ਬੀਬੀ ਫ਼ਾਤਮਾ ਸਪੁਤਰੀ ਮੁਹੰਮਦ ਸਾਹਿਬ ਬਾਰੇ ਕਹੇ ਜਾਣ ਤਾਂ? ਇਸ ਨੂੰ ਮੁੰਡਿਆਂ ਦੀ ਸਾਧਾਰਨ ਗੱਲਬਾਤ ਨਾ ਸਮਝਿਆ ਗਿਆ, ਸਗੋਂ ਸ਼ਰਾ, ਵਾਲਿਆਂ ਇਸਲਾਮ ਧਰਮ ਦਾ ਘੋਰ ਅਪਮਾਨ ਮੰਨਿਆ। ਇਨਸਾਫ ਦੇ ਸਾਰੇ ਤਕਾਜ਼ੇ ਛਿੱਕੇ ਟੰਗ ਕੇ ਸਿਆਲਕੋਟ ਦੇ ਹਾਕਮ ਅਮੀਰ ਬੇਗ ਨੇ ਹਕੀਕਤ ਦਾ ਹੀ ਚਲਾਨ ਕੀਤਾ। ਹਕੀਕਤ ਨੂੰ ਮੁਸਲਮਾਨ ਬਣ ਜਾਣ ਦੀ ਸੂਰਤ ਤੇ ਜਾਨ ਬਖ਼ਸ਼ੀ ਦੀ ਪੇਸ਼ਕਸ਼ ਕੀਤੀ ਗਈ। ਆਖਰ ਮੁਕੱਦਮਾ ਲਾਹੌਰ ਆ ਗਿਆ। ਉਥੇ ਵੀ ਇਹ ਹੀ ਸੂਰਤ ਸੀ। ਕੇਵਲ ਸਤਾਰਾਂ ਸਾਲ ਦੀ ਉਮਰ ਵਿਚ ਹਕੀਕਤ ਰਾਏ ਨੇ ਸ਼ਹੀਦ ਹੋਣਾ ਮੰਨ ਲਿਆ, ਪਰ ਆਪਣਾ ਧਰਮ ਨਾ ਛਡਿਆ। ਬਸੰਤ ਪੰਚਮੀ ਦਾ ਦਿਨ ਵੀਰ ਹਕੀਕਤ ਦੀ ਲਾਸਾਨੀ ਕੁਰਬਾਨੀ ਦੀ ਸਦਾ ਹੀ ਯਾਦ ਦਿਵਾਉਂਦਾ ਹੈ। ਵੀਰ ਹਕੀਕਤ ਦੀ ਕੁਰਬਾਨੀ ਦੀ ਪਰੇਰਨਾ ਨੇ ਮੁਰਝਾਏ ਫੁਲਾਂ ਵਿਚ ਇਕ ਵਾਰ

ਫੇਰ ਗੈਰਤ ਦੀ ਚਿਣਗ ਪੈਦਾ ਕਰ ਦਿਤੀ। ਹਕੀਕਤ ਰਾਏ ਦੀ ਸਮਾਧ ਲਾਹੌਰ ਕੋਲ ਸੀ ਜਿਥੇ ਹਰ ਸਾਲ ਮੇਲਾ ਲਗਦਾ ਸੀ। ਅਜ ਕਲ੍ਹ ਬਟਾਲੇ ਵੀ ਮੁਖ ਮੇਲਾ ਲਗਦਾ ਹੈ।

ਇਸੇ ਬਸੰਤ ਪੰਚਮੀ ਵਾਲੇ ਦਿਨ ਸੰਨ ੧੮੧੬ ਨੂੰ ਇਕ ਯੁਗ ਪੁਰਸ਼ ਪੈਦਾ ਹੋਇਆ, ਜਿਸ ਨੇ ਭਾਰਤ ਦੀ ਦਾਸਤਾ ਦੀਆਂ ਜੜ੍ਹਾਂ ਕੱਟੀਆਂ। ਇਸ ਯੁਗ ਪੁਰਸ਼ ਦਾ ਨਾਮ ਹੈ ਸਤਿਗੁਰੂ ਰਾਮ ਸਿੰਘ। ਨਾਮਧਾਰੀ ਅਥਵਾ ਕੂਕਾ ਸੰਤ ਖਾਲਸਾ ਦੇ ਸਿਰਜਕ ਅਤੇ ਮਾਰਗ ਦਰਸ਼ਕ। ਜਦੋਂ ਪੰਜਾਬ ਅਤੇ ਖਾਸ ਕਰਕੇ ਸਿਖ ਸਮਾਜ ਉਤੇ ਖ਼ਿਜ਼ਾਂ ਜਾਂ ਪਤਝੜ ਵਰਗੀ ਹਾਲਤ ਤਾਰੀ ਸੀ ਤਾਂ ਸਤਿਗੁਰੂ ਰਾਮ ਸਿੰਘ ਲੁਧਿਆਣੇ ਜ਼ਿਲੇ ਦੇ ਇਕ ਪਿੰਡ ਭੈਣੀ ਸਾਹਿਬ ਵਿਚੋਂ ਸੂਰਜ ਵਾਂਗ ਉੱਭਰੇ। ਉਹ ਬਸੰਤ ਦਾ ਰੂਪ ਧਾਰ ਕੇ ਹੀ ਆਏ। ਪ੍ਰਸਿਧ ਸਿੱਖ ਸਕਾਲਰ ਅਤੇ ਮਹਾਨ ਕੋਸ਼ ਜਿਹੇ ਗਰੰਥ ਦੇ ਕਰਤਾ ਭਾਈ ਕਾਹਨ ਸਿੰਘ ਨਾਭਾ ਨੇ ਆਪਣੀ ਇਕ ਕਵਿਤਾ ਵਿਚ ਖ਼ਿਜ਼ਾਂ ਅਤੇ ਬਸੰਤ ਦੀ ਤਸ਼ਬੀਹ ਨਾਲ ਸਤਿਗੁਰੂ ਰਾਮ ਸਿੰਘ ਦੀ ਆਮਦ ਨੂੰ ਚਿਤਰਿਆ ਹੈ—

ਸਿੱਖੀ ਬਾਗ਼ ਖ਼ਿਜ਼ਾਂ ਜਦ ਗੁਸੁਯਾ
ਭਯੋ ਪੱਤ੍ਰ ਬਿਨ ਸਾਯਾ।
ਰੂਪ ਬਸੰਤ ਦਾ ਧਾਰ ਕੇ ਬਾਬਾ
ਦਿਨ ਬਸੰਤ ਦੇ ਆਇਆ।

ਡਾਕਟਰ ਅਮਰ ਭਾਰਤੀ ਜੀ ਦੇ ਸ਼ਬਦਾਂ ਵਿਚ—"ਸਤਿਗੁਰੂ ਰਾਮ ਸਿੰਘ ਪਿਛਲੀ ਡੇਢ ਸਦੀ ਦੇ ਇਕੋ ਇਕ ਏਹੋ ਜਿਹੇ ਜਨ-ਨਾਇਕ ਨੇ, ਜਿਨ੍ਹਾਂ ਨੇ ਦੇਸ਼ ਦੀ ਆਜ਼ਾਦੀ ਲਈ ਸੋਚਿਆ, ਸੰਕਲਪ ਕੀਤਾ, ਜਤਨ ਨਾਲ ਸੰਗਠਨ ਖੜ੍ਹਾ ਕੀਤਾ ਤੇ ਕੁਰਬਾਨੀਆਂ ਦੇ ਇਕ ਲੰਮੇ ਸਿਲਸਲੇ ਦਾ ਆਰੰਭ ਕੀਤਾ। ਧਰਮ ਅਤੇ ਨੈਤਿਕ ਸ਼ਕਤੀ ਨੂੰ ਉਹਨਾਂ ਨੂੰ ਆਪਣੇ ਸਾਰੇ ਸੰਘਰਸ਼ ਦਾ ਆਧਾਰ ਬਣਾਇਆ......"।

ਸਤਿਗੁਰੂ ਰਾਮ ਸਿੰਘ ਦਾ ਜਨਮ ੩ ਫਰਵਰੀ ੧੮੦੬ ਈਸਵੀ ਨੂੰ ਲੁਧਿਆਣਾ ਜ਼ਿਲ੍ਹਾ ਦੇ ਇਕ ਛੋਟੇ ਜਿਹੇ ਪਿੰਡ ਰਾਈਆਂ ਵਿਚ ਬਾਬਾ ਜੱਸਾ ਸਿੰਘ ਅਤੇ ਮਾਤਾ ਸਦਾ ਕੌਰ ਦੇ ਘਰ ਹੋਇਆ। ਕਰਮ ਖੇਤਰ ਇਨ੍ਹਾਂ ਦਾ ਪਿੰਡ ਭੈਣੀ ਬਣਿਆ, ਜੋ ਅਜ ਕਲ੍ਹ ਭੈਣੀ ਸਾਹਿਬ ਦੇ ਨਾਮ ਨਾਲ ਜਗਤ ਪ੍ਰਸਿਧ ਹੈ ਅਤੇ ਅਜ ਕਲ੍ਹ ਲੁਧਿਆਣਾ-ਚੰਡੀਗੜ੍ਹ ਰੋਡ ਤੇ 'ਸਤਿਗੁਰੂ ਰਾਮ ਸਿੰਘ ਮਾਰਗ' ਉਤੇ ਸਥਿਤ ਹੈ। ਮਾਤਾ ਦੀ ਦੇਖ-ਰੇਖ ਵਿਚ ਆਪ ਨੇ ਪੰਜਾਬੀ ਪੜ੍ਹੀ, ਗੁਰਬਾਣੀ ਗੁਰੂ ਇਤਿਹਾਸ ਤੇ ਭਾਰਤੀ ਧਰਮ ਦਰਸ਼ਨ ਦੀਆਂ ਪੁਸਤਕਾਂ ਦਾ ਅਧਿਐਨ ਕੀਤਾ। ਬਚਪਨ ਤੋਂ ਆਪ ਦੀ ਬਿਰਤੀ ਭਜਨ ਬੰਦਗੀ ਅਤੇ ਸਾਧੂ ਸੰਤਾਂ ਨੂੰ ਮਿਲਣ ਦੀ ਸੀ। ਵੀਹ ਸਾਲ ਦੀ ਉਮਰ ਵਿਚ ਆਪ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਭਰਤੀ ਹੋ ਗਏ। ਨੌਂ ਸਾਲ ਫੌਜ ਦੀ ਨੌਕਰੀ ਕੀਤੀ।

ਇਸ ਸਮੇਂ ਉਹਨਾਂ ਆਪਣੀਆਂ ਅੱਖਾਂ ਸਾਹਵੇਂ ਸਿਖੀ ਰਹੁਰੀਤ ਅਤੇ ਚਰਿਤਰ ਅਲੋਪ ਹੁੰਦਾ ਵੇਖਿਆ। ਸੰਨ ੧੮੩੯ ਨੂੰ ਮਹਾਰਾਜ ਰਣਜੀਤ ਸਿੰਘ ਨੇ ਅੱਖਾਂ ਮੀਟੀਆਂ ਅਤੇ ਛਿਆਂ ਸਾਲਾਂ ਵਿਚ ਤਖਤ ਦੇ ਸਭ ਦਾਅਵੇਦਾਰ ਖੜਕ ਸਿੰਘ, ਨੌਨਿਹਾਲ ਸਿੰਘ ਚੰਦ ਕੌਰ ਸ਼ੇਰ ਸਿੰਘ, ਪ੍ਰਤਾਪ ਸਿੰਘ ਮਾਰੇ ਗਏ। ਦੋ ਜੰਗਾਂ ਤੋਂ ਬਾਅਦ ਅੰਗਰੇਜ਼ ਦਾ ਸਾਰੇ ਪੰਜਾਬ ਤੇ ਕਬਜ਼ਾ ਹੋਣ ਨਾਲ ਸੰਪੂਰਨ ਭਾਰਤ ਦੀਆਂ ਤਮਾਮ ਸ਼ਕਤੀ-ਸ਼ਾਲੀ ਰਿਆਸਤਾਂ ਤੇ ਸੂਬੇ ਅੰਗਰੇਜ਼ ਦੇ ਝੰਡੇ ਹੇਠ ਸਨ।

ਗੁਰੂ ਰਾਮ ਸਿੰਘ ਜੀ ਨੂੰ ਫੌਜ ਵਿਚ ਰਹਿੰਦਿਆਂ ਹਜ਼ਰੋ ਸ਼ਹਿਰ ਵਿਚ ਗੁਰੂ ਬਾਲਕ ਸਿੰਘ ਦੀ ਸੰਗਤ ਪ੍ਰਾਪਤ ਹੋਈ। ਗੁਰੂ ਬਾਲਕ ਸਿੰਘ ਜੀ ਨੇ ਆਪ ਨੂੰ ਆਪਣਾ ਉਤਰਾਧਿਕਾਰੀ ਨਿਯੁਕਤ ਕੀਤਾ। ਫ਼ੌਜ ਦੀ ਨੌਕਰੀ ਛਡ ਆਪ ਵਾਪਸ ਭੈਣੀ ਆ ਗਏ। ਆਪ ਨੇ ਕਾਰ ਵਿਹਾਰ ਨਾਲ ਭਜਨ ਬੰਦਗੀ ਅਤੇ ਨਾਮ ਸਿਮਰਨ ਦਾ ਘੋਰ ਤਪ ਕੀਤਾ। ਆਪ ਦੀ ਸ਼ੋਭਾ ਦੇਸ਼ਾਂ ਦੇਸ਼ਾਂਤਰਾਂ ਵਿਚ ਫੈਲ ਗਈ ਤਾਂ ੧੮੫੭ ਦੀ ਵਿਸਾਖੀ ਨੂੰ ਸ੍ਰੀ ਭੈਣੀ ਸਾਹਿਬ ਵੱਡਾ ਸਮਾਗਮ ਰਚ ਕੇ ਸੰਤ ਖਾਲਸਾ ਦੀ ਸਥਾਪਨਾ ਕੀਤੀ। ਅਗਲੇ ੧੫ ਸਾਲ ਪੰਜਾਬ ਦੇ ਵਖ ਵਖ ਥਾਵਾਂ ਤੇ ਦੌਰੇ ਕੀਤੇ। ਆਪ ਨੇ ਲੋਕਾਂ ਨੂੰ ਆਤਮਕ ਤੌਰ ਤੇ ਉਚੇ ਕਰਨ ਵਾਸਤੇ ਸ਼ੁਧ ਵਿਚਾਰ ਸ਼ੁਧ ਵਿਹਾਰ ਰਖਣ ਤੇ ਜ਼ੋਰ ਦਿਤਾ। ਨਾਮ ਦਾਨ ਅਤੇ ਇਸ਼ਨਾਨ ਅਤੇ ਕੜੇ ਸੰਜਮ ਦੀ ਪਾਲਣਾ ਲਈ ਲੋਕ ਪ੍ਰੇਰਿਤ ਕੀਤੇ। ਜਮਦੀਆਂ ਲੜਕੀਆਂ ਮਾਰਨ ਦੇ ਰਿਵਾਜ ਦੀ ਵਿਰੋਧਤਾ ਕੀਤੀ। ਜਵਾਨ ਵਿਧਵਾਵਾਂ ਦੇ ਦੁਬਾਰਾ ਵਿਆਹ ਪ੍ਰਚਲਤ ਕੀਤੇ। ਲੜਕੀਆਂ ਨੂੰ ਪੜ੍ਹਾਉਣ ਦਾ ਉਪਦੇਸ਼ ਦਿਤਾ ਅਤੇ ੩ ਜੂਨ ੧੮੬੩ ਨੂੰ ਪਿੰਡ ਖੋਟੇ ਜ਼ਿਲਾ ਫਰੀਦਕੋਟ ਵਿਚ ਅਨੰਦ ਕਾਰਜ ਦੀ ਰੀਤ ਤੋਰੀ। ਬਗੈਰ ਦਾਜ ਦਹੇਜ ਦੇ ਸਦਾ ਰੀਤੀ ਨਾਲ ਛੇ ਅਨੰਦ ਕਾਰਜ ਕਰਕੇ ਇਨਕਲਾਬ ਦਾ ਮੁੱਢ ਬੰਨ੍ਹ ਦਿਤਾ। ਇਸ ਦੇ ਨਾਲ ਹੀ ਬਦੇਸ਼ੀ ਹਕੂਮਤ ਦੇ ਵਿਰੁਧ ਉਸ ਵੇਲੇ ਨਾ ਮਿਲਵਰਤਣ ਅਤੇ ਸੁਦੇਸ਼ੀ ਦਾ ਪਰਚਾਰ ਆਰੰਭਿਆ ਜਦੋਂ ਕਿਸੇ ਨੂੰ ਇਸ ਗਲ ਦਾ ਚਿਤ ਚੇਤਾ ਵੀ ਨਹੀਂ ਸੀ। ਇਸ ਨੂੰ ਸਿਆਸੀ

ਹਥਿਆਰ ਵਜੋਂ ਕਾਂਗਰਸ ਨੇ ਪੰਜਾਹ ਸੱਠ ਸਾਲ ਬਾਦ ਅਪਣਾਇਆ। ਅੰਗਰੇਜ ਨੂੰ ਭਾਰਤ ਚੋਂ ਬਾਹਰ ਕੱਢਣ ਦਾ ਖੁਲਮ ਖੁਲਾ ਪਰਚਾਰ ਹੋਣ ਲਗਾ। ਅੰਗਰੇਜ਼ ਨੇ ਵੀ ਧਾਰਮਿਕ ਆਗੂਆਂ, ਮਹੰਤਾਂ, ਰਈਸਾਂ, ਰਾਜਿਆਂ ਨੂੰ ਲਾਮਬੰਦ ਕਰਕੇ ਗੁਰੂ ਰਾਮ ਸਿੰਘ ਦੀ ਸ਼ਕਤੀ ਵਿਰੁਧ ਵਰਤਣਾ ਸ਼ੁਰੂ ਕੀਤਾ। ਇਸ ਦੇ ਸਿਟੇ ਵਜੋਂ ਨਿਕਲੇ ਬੇਮਿਸਾਲ ਸ਼ਹੀਦੀ ਸਾਕੇ। ਇਸ ਦੇ ਫੌਰੀ ਕਾਰਨ ਤਾਂ ਭਾਵੇਂ ਅੰਗਰੇਜ਼ਾਂ ਵਲੋਂ ਸ਼ੁਰੂ ਕੀਤੀ ਗਊਕਸ਼ੀ ਦੀ ਨੀਤੀ ਸੀ ਜਿਸ ਦੇ ਵਿਰੁਧ ਨਾਮਧਾਰੀਆਂ ਨੇ ਪਰਚਾਰ ਕੀਤਾ ਅਤੇ ਗਊਆਂ ਮਾਰਨ ਵਾਲੇ ਬੁਚੜਾਂ ਨੂੰ ਮਾਰ ਕੇ ਸ਼ਹੀਦੀਆਂ ਪਾਈਆਂ ਪਰ ਅਸਲੀ ਕਾਰਨ ਇਹ ਸੀ ਕਿ ਸਰਕਾਰ ਕਿਸੇ ਨਾ ਕਿਸੇ ਬਹਾਨੇ ਗੁਰੂ ਰਾਮ ਸਿੰਘ ਜੀ ਦੀ ਤਹਿਰੀਕ ਨੂੰ ਖਤਮ ਕਰਨਾ ਚਾਹੁੰਦੀ ਸੀ। ਜਿਸ ਤਰ੍ਹਾਂ ਗੁਰੂ ਜੀ ਦੇ ਪੈਰੋਕਾਰ ਨਾਮਧਾਰੀਆਂ ਨੂੰ ਛੁਡਵਾ ਕੇ ਅੰਮ੍ਰਿਤਸਰ ਵਿਚ ਫਾਂਸੀ ਦੇ ਰੱਸੇ ਅਪਣੇ ਗਲਾਂ ਵਿਚ ਪੁਆਏ। ਰਾਇਕੋਟ ਲੁਧਿਆਣੇ ਆਮ ਲੋਕਾਂ ਦੇ ਸਾਹਮਣੇ ਸ਼ਹਾਦਤ ਦੇ ਜਾਮ ਪੀਤੇ ਇਸ ਨਾਲ ਅੰਗਰੇਜ਼ ਹਕੂਮਤ ਦੀ ਮਿੱਟੀ ਪਲੀਤ ਹੋਈ। ੧੭-੧੮ ਜਨਵਰੀ ੧੮੭੨ ਨੂੰ ਮਲੇਰਕੋਟਲਾ ਵਿਚ ੬੫ ਨਾਮਧਾਰੀਆਂ ਨੂੰ ਤੋਪਾਂ ਨਾਲ ਉਡਾ ਕੇ ਸ਼ਹੀਦ ਕੀਤਾ। ਜਿਸ ਤਰ੍ਹਾਂ ਹੱਸ ਹੱਸ ਕੇ ਤੋਪਾਂ ਵਲ ਛਾਤੀਆਂ ਕਰ ਕਰਕੇ ਅਤੇ ਤੋਪਾਂ ਦੇ ਹਾਣੀ ਬਣ ਬਣ ਕੇ ਨਾਮਧਾਰੀਆਂ ਸ਼ਹੀਦੀਆਂ ਪਾਈਆਂ ਉਸ ਦੀ ਮਿਸਾਲ ਲਭਣੀ ਮੁਸ਼ਕਲ ਹੈ। ਇਥੇ ਵੀ ਵੀਰ ਹਕੀਕਤ ਵਰਗਾ ਇਕ ੧੩ ਸਾਲ ਦਾ ਬਾਲ ਸੀ ਜਿਸ ਨੇ ਅੰਗਰੇਜ਼ ਡਿਪਟੀ ਕਮਿਸ਼ਨਰ ਕਾਵਨ ਦੀ ਦਾੜ੍ਹੀ ਨੂੰ ਬੁਰੀ ਤਰ੍ਹਾਂ ਝੰਜੋੜਿਆ। ਉਸ ਬਾਲਕ ਬਿਸ਼ਨ ਸਿੰਘ ਨੂੰ ਤਲਵਾਰ ਨਾਲ ਸ਼ਹੀਦ ਕੀਤਾ ਤਾਂ ਕਾਵਨ ਦੀ ਜਾਨ ਬਚੀ।

ਸਤਿਗੁਰੂ ਰਾਮ ਸਿੰਘ ਜੀ ਨੂੰ ਮੁਖੀ ਸੂਬਿਆਂ ਨਾਲ ਪੰਜਾਬ ਤੋਂ ਬਾਹਰ ਅਲਾਹਬਾਦ ਭੇਜ ਦਿੱਤਾ ਅਤੇ ਬਾਅਦ ਵਿਚ ਬਰਮਾ ਦੇਸ਼ ਵਿਚ ਜਲਵਤਨ ਕੀਤਾ ਗਿਆ। ਬਹੁਤ ਸਾਰੇ ਨਾਮਧਾਰੀ ਸਿਖਾਂ ਨੂੰ ਦੇਸ਼ ਵਿਦੇਸ਼ ਦੀਆਂ ਵਖ ਵਖ ਥਾਵਾਂ ਤੇ ਚਿਨਾਰ, ਹਜ਼ਾਰੀ ਬਾਗ, ਅਸੀਰ-ਗੜ੍ਹ, ਮੌਲਮੀਨ, ਅਦਨ ਵਿਚ ਕੈਦ ਰਖਿਆ ਗਿਆ। ਬਹੁਤ ਸਾਰੇ ਸਮੁੰਦਰ ਚੀਰ ਕੇ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਗਏ। ਇਸ ਕੰਮ ਵਿਚ ਕਈ ਮਾਰੇ ਗਏ। ਸਮੁਚਾ ਨਾਮਧਾਰੀ ਪੰਥ ਜਰ੍ਹ-ਬੰਦ ਕੀਤਾ ਗਿਆ।

ਅੱਜ ਜਦੋਂ ਨਾਮਧਾਰੀ ਸਿੰਘ ਸਤਿਗੁਰੂ ਰਾਮ ਸਿੰਘ ਦਾ ਜਨਮ ਬਸੰਤ ਪੰਚਮੀ ਵਾਲੇ ਦਿਨ ਸ਼ਰਧਾ ਨਾਲ ਮਨਾਉਂਦੇ ਹਨ ਤਾਂ ਇਕ ਚੀਸ ਵੀ ਉਹਨਾਂ ਦੇ ਮਨਾਂ ਵਿਚੋਂ ਉਠਦੀ ਹੈ ਤੇ ਉਹਨਾਂ ਨੂੰ ਗੁਰੂ ਅੰਗਦ ਦੇਵ ਜੀ ਦਾ ਸਲੋਕ ਯਾਦ ਆਉਂਦਾ ਹੈ—

ਨਾਨਕ ਤਿਨਾ ਬਸੰਤੁ ਹੈ,
ਜਿਨ ਘਰ ਵਸਿਆ ਕੰਤੁ ॥

ਜਿਨ ਕੇ ਕੰਤ ਦਿਸਾਪੁਰੀ,
ਸੇ ਅਹਿਨਿਸ ਫਿਰਹਿ ਜਲੰਤ ॥

---

ਮਿੰਨੀ ਕਹਾਣੀ

## ਦਾਜ

ਨੂੰਹ ਰੱਜ ਕੇ ਸੋਹਣੀ ਸੀ, ਪਰ ਦਾਜ ਥੋੜ੍ਹਾ ਲਿਆ ਈ ਸੀ। ਸੱਸ ਭਰੀ-ਪੀਤੀ ਵਿਹੜੇ ਵਿਚ ਫਿਰ ਰਹੀ ਸੀ। ਆਏ ਪ੍ਰਾਹੁਣਿਆਂ ਦੀ ਕੁਝ ਸੰਗ ਕਰਕੇ ਸ਼ਾਇਦ ਚੁੱਪ ਸੀ। ਜਿਹੜੀਆਂ ਗਵਾਂਢਣ ਬਹੂ ਵੇਖਣ ਆਉਂਦੀਆਂ, ਅਸ਼-ਅਸ਼ ਕਰਦੀਆਂ ਜਾਂਦੀਆਂ। ਸਾਰੇ ਪਿੰਡ ਵਿਚ ਬਹੂ ਦੀ ਖੂਬਸੂਰਤੀ ਦੀ ਚਰਚਾ ਸੀ।

'ਭੈਣ ਵਧਾਈ ਹੋਵੇ', ਇਕ ਅੱਧਖੜ ਜ਼ਨਾਨੀ ਨੇ ਸੱਸ ਨੂੰ ਆਖਿਆ। 'ਸੁਖ ਨਾਲ ਤੇਰੀ ਨੂੰਹ ਤਾਂ ਚੰਨ ਦਾ ਟੁਕੜਾ ਏ ..... ਏਹੋ ਜਿਹਾ ਧੀ-ਪੁੱਤਰ ਕਿਸੇ ਨੂੰ ਚੰਗੇ ਭਾਗਾਂ ਨਾਲ ਮਿਲਦੈ ..... ਤੂੰ ਤਾਂ ਕੋਈ ਚੰਗੇ ਕਰਮ ਕੀਤੇ ਨੇ।'

'ਨੀ ਕਾਹਦੇ ਕਰਮ ? ਦੱਸ ਗੋਰੇ ਰੰਗ 'ਚੋਂ ਠੰਢੀ ਹਵਾ ਆ ਜਊ, ਇਉਂਦੇ ਹੱਥ ਲਾਇਆਂ ਪਾਣੀ ਠੰਢਾ ਹੋ ਜਾਇਆ ਕਰੂ, ਗੋਰੇ ਰੰਗ ਤੇ ਚੜ੍ਹ ਕੇ ਕੋਈ ਕਿਤੇ ਜਾ ਸਕਦੈ......ਤੇ ਫਿਰ ਇਹਦੀਆਂ ਗੋਰੀਆਂ ਗੱਲ੍ਹਾਂ ਵਿਚ ਰੰਗੀਨ ਟੀ. ਵੀ. ਦੀ ਸਕਰੀਨ ਤਾਂ ਨਹੀਂ ਫਿੱਟ ਕੀਤੀ ਹੋਈ। ਗੋਰੇ ਰੰਗ ਨੂੰ ਕਿਸੇ ਨੇ ਚੱਟਣੈ।'

'..... ਤੇ ਜੇ ਫੇਰ ਇਹਦੇ ਰੂਪ ਨੇ ਮੁੰਡੇ ਨੂੰ ਵੱਸ ਕਰ ਲਿਆ ਤਾਂ ਤੇਰੀ ਜਿੰਦਗੀ ਦਾ ਕੀ ਬਣੂੰ ?'

—ਲਖਵਿੰਦਰ ਸਿੰਘ ਬਾਜਵਾ

# ਨਾਮਧਾਰੀ ਵਿਲੱਖਣਤਾ

—ਡਾ: ਲਖਵਿੰਦਰ ਜੌਹਲ

ਨਾਮਧਾਰੀ ਦਰਬਾਰ ਨਾਲ ਜੁੜੇ ਹੋਏ ਆਪਣੇ ਨਾਤੇ ਦੇ ਬੁਨਿਆਦੀ ਪਸਾਰਾਂ ਨੂੰ ਖੋਲਣ ਦੀ ਕੋਸ਼ਿਸ਼, ਇਨ੍ਹਾਂ ਪਾਸਾਰਾਂ ਦੀਆਂ ਪਰਤਾਂ ਨੂੰ ਹੋਰ ਗਹਿਰੀਆਂ ਕਰਦੀ ਮਹਿਸੂਸ ਹੁੰਦੀ ਹੈ। ਸਮਾਜ-ਸਭਿਆਚਾਰ ਦੇ ਸਾਰੇ ਖਿਲਾਰੇ ਨੂੰ ਨਾਸਤਕ ਨਜ਼ਰ ਨਾਲ ਵੇਖਣ ਦੇ ਅੰਦਾਜ਼ ਨੂੰ ਗ੍ਰਹਿਣ ਕਰਨ ਦੀ ਸੁਚੇਤ ਕੋਸ਼ਿਸ਼ ਵੀ ਆਖ਼ਰ ਕਿਤੇ ਨਾ ਕਿਤੇ ਆਸਤਕਤਾ ਨੂੰ ਲਕੋਈ ਕਿਉਂ ਬੈਠੀ ਰਹਿੰਦੀ ਹੈ ? ਇਹ ਗੱਲ ਸਮਝ ਸਕਣੀ ਅਜੇ ਵੀ ਸਮਝ ਤੋਂ ਬਾਹਰ ਹੈ। ਆਸਤਕਤਾ ਮਾਨਵੀ ਸੁਭਾਅ ਦੀ ਮੂਲ ਬਿਰਤੀ ਹੈ। ਜਿਸ ਉਤੇ ਕਾਬੂ ਪਾਉਣ ਲਈ ਮਾਨਵੀ ਸਮਾਜ ਨੇ ਸਦੀਆਂ ਸਦੀਆਂ ਤੋਂ ਸੰਘਰਸ਼ ਕੀਤਾ ਹੈ। ਕਦੇ ਕਦੇ ਲਗਦਾ ਹੈ ਕਿ ਇਸ ਸੰਘਰਸ਼ ਦੀ ਪਰਕਿਰਤੀ ਅੰਦਰਮੁਖੀ ਹੋਣ ਦੀ ਬਜਾਏ ਬਾਹਰਮੁਖੀ ਵਧੇਰੇ ਹੋਣ ਕਰਕੇ ਇਹ ਭਾਣਾ ਵਾਪਰਿਆ ਹੈ ਅਤੇ ਕਦੇ ਕਦੇ ਲਗਦਾ ਹੈ ਕਿ ਅੰਦਰਮੁਖੀ ਸੰਘਰਸ਼ ਦੀ ਅਮੂਰਤ ਰੂਪ ਰੇਖਾ ਮਹਿਜ਼ ਇਕ ਭਰਮ ਹੈ ਤੇ ਇਸ ਭਰਮ ਦੀ ਉਮਰ ਦੁਨੀਆ ਭਰ ਦੇ ਸਮਸਤ ਨਾਸਤਕ ਦਰਸ਼ਨਾਂ ਦੀ ਉਮਰ ਤੋਂ ਵੱਡੀ ਹੈ। ਇਹ ਭਰਮ ਹੀ ਆਪਣੇ ਆਪ ਵਿਚ ਆਸਤਕਤਾ ਦਾ ਬੀਜ ਹੈ। ਪਰ ਨਾਸਤਕ-ਨਜ਼ਰ ਦੀ ਦੁਮੇਲ ਦੇ ਓਹਲੇ ਕੀ ਹੈ ? ਇਹ ਇਕ ਦੂਸਰੀ ਭਾਂਤ ਦਾ ਭਰਮ ਹੈ। ਜਿਹੜਾ ਆਪਣੇ ਆਪ ਨੂੰ ਨਾਸਤਕ-ਆਸਕਤਾ ਵਿਚ ਬਦਲਦਾ ਪ੍ਰਤੀਤ ਹੁੰਦਾ ਹੈ। ਆਪਣੇ ਆਪ ਵਿਚ ਸਪਸ਼ਟਤਾ ਦੀ ਪਰਕਿਰਤੀ ਵਾਲਾ ਗਿਆਨ, ਜਦੋਂ ਆਪਣੇ ਆਪ ਨੂੰ ਗੁੰਝਲਾਂ ਦੀ ਪਰਕਿਰਤੀ ਵਾਂਗ ਸਥਾਪਤ ਕਰਨਾ ਸ਼ੁਰੂ ਕਰਦਾ ਹੈ ਤਾਂ ਆਸਤਕਤਾ ਦੇ ਪਾਸਾਰ ਖੁਲ੍ਹਦੇ ਨਜ਼ਰ ਆਉਣ ਲਗਦੇ ਹਨ। ਪਰ ਗਿਆਨ ਦੇ ਆਪਣੇ ਆਪ ਵਿਚ ਸਪਸ਼ਟਤਾ ਦੀ ਪਰਕਿਰਤੀ ਵਾਲਾ ਪ੍ਰਤੀਤ ਹੁੰਦਿਆਂ ਵੀ, ਕਦੇ ਕਦੇ ਨਾਸਤਕ ਨਜ਼ਰ ਦੀ ਦੁਮੇਲ ਓਹਲੇ ਛੁਪੀ ਆਸਤਕਤਾ ਤੁਹਾਡਾ ਪਿਛਾ ਨਹੀਂ ਛਡਦੀ। ਕੋਈ ਨਾ ਕੋਈ ਘਟਨਾ, ਕੋਈ ਨਾ ਕੋਈ ਵਿਅਕਤੀ ਜਾਂ ਕੋਈ ਨਾ ਕੋਈ ਲਮਹਾ, ਤੁਹਾਡੀ ਜ਼ਿੰਦਗੀ ਵਿਚ ਅਜੇਹਾ ਆਉਂਦਾ ਹੈ ਕਿ ਤੁਹਾਡਾ ਸਿਰ ਸ਼ਰਧਾ ਨਾਲ ਅਚਾਨਕ ਝੁਕ ਜਾਂਦਾ ਹੈ—ਮਨ ਵਿਚ ਉਠੀ ਸ਼ਰਧਾਂ ਦੀ ਨਿੱਕੀ ਤੋਂ ਨਿੱਕੀ ਲਹਿਰ ਨਾਲ ਝੁੱਕੇ ਸਿਰ ਦੀ ਪਰਕਿਰਤੀ ਆਖਰਕਾਰ ਆਸਕਤਾ ਦੀ ਪਰਕਿਰਤੀ ਹੈ ਲੱਖ ਯਤਨ ਕਰਕੇ ਵੀ ਝੁਠਲਾਇਆ ਨਹੀਂ ਜਾ ਸਕਦਾ।

ਸ਼ਾਇਦ ਨਾਮਧਾਰੀ ਦਰਬਾਰ ਪ੍ਰਤੀ ਮੇਰੀ ਆਸਤਕ-ਨਜ਼ਰ ਵਿਚ ਅਜੇਹਾ ਹੀ ਕੋਈ ਲਮਹਾ, ਕੋਈ ਵਿਅਕਤੀ ਅਤੇ ਕੋਈ ਘਟਨਾ ਕਾਰਜਸ਼ੀਲ ਹੈ। ਇਸ ਆਸਤਕਤਾ ਦੀਆਂ ਗਹਿਰਾਈਆਂ ਨੂੰ ਖੋਲ੍ਹਣ ਅਤੇ ਸਮਝਣ ਦੇ ਯਤਨ ਦੀ ਪਰਕਿਰਤੀ ਚਿਹਨਕਾਂ ਦੀ ਇਕ ਨਿਰੰਤਰ ਲੜੀ ਵਰਗੀ ਹੈ। ਪਰਤ-ਦਰ-ਪਰਤ ਫੈਲਿਆ ਹੋਇਆ ਇਹ ਪਾਸਾਰ-ਦਰ-ਪਾਸਾਰ ਖਿਲਾਰਾ ਅਸੀਮ ਪਰਕਿਰਤੀ ਵਾਲਾ ਹੈ। ਭਾਵੇਂ ਕਿ ਦੁਨੀਆ ਦਾ ਕੋਈ ਵੀ ਧਰਮ ਅਤੇ ਕੋਈ ਵੀ ਧਰਮ-ਦਰਸ਼ਨ ਅਜੇਹਾ ਨਹੀਂ ਹੈ ਜਿਸਦਾ ਉਥਾਨ ਸਮਾਜਕ-ਸਭਿਆਚਾਰਕ ਪਰਿਵਰਤਨ ਦੀ ਅਨਿਵਾਰਤਾ ਵਿਚੋਂ ਰੂਪਮਾਨ ਨਾ ਹੋਇਆ ਹੋਵੇ। ਪ੍ਰੰਤੂ ਸਿਖ ਧਰਮ ਦੀ ਇਤਿਹਾਸਕ ਵਿਲੱਖਣਤਾ ਤਾਂ ਦੁਨੀਆਂ ਭਰ ਦੇ ਧਰਮ ਇਤਿਹਾਸਾਂ ਨੂੰ ਚਕਾਚੌਂਧ ਕਰਨ ਵਾਲੀ ਹੈ। ਇਹ ਧਰਮ ਇਸ ਵੇਲੇ ਤਕ ਦੇ ਵੀ ਸਭ ਪ੍ਰਾਪਤ ਧਰਮਾਂ ਵਿਚੋਂ ਆਪਣੀ ਇਤਿਹਾਸਕ ਸੰਘਰਸ਼ਸ਼ੀਲਤਾ ਅਤੇ ਸਦਾ ਫੈਲਦੇ ਵਿਗਿਆਨਕ ਦ੍ਰਿਸ਼ਟੀਕੋਣ ਕਰਕੇ ਵਿਲੱਖਣ ਪਰਕਿਰਤੀ ਵਾਲਾ ਹੈ। ਇਸ ਦੇ ਵਿਸਥਾਰ ਵਿਚ ਨਾ ਜਾਂਦੇ ਹੋਏ ਇਸੇ ਧਰਮ ਦੇ ਇਕ ਹੋਰ ਨਿਵੇਕਲੇ ਪਾਸਾਰ, ਨਾਮਧਾਰੀ ਦਰਬਾਰ ਉਤੇ ਆਪਣੀ ਨਜ਼ਰ ਟਿਕਾਈਏ ਤਾਂ ਇਤਿਹਾਸਕ ਸੰਘਰਸ਼ਸ਼ੀਲਤਾ ਦਾ ਇਕ ਨਵਾਂ ਪਾਸਾਰ, ਇਕ ਨਵੀਂ ਤਾਜ਼ਗੀ ਅਤੇ ਇਕ ਨਵੇਂ ਜਲੌਅ ਨਾਲ ਰੂਪਮਾਨ ਹੁੰਦਾ ਦਿਸਦਾ ਹੈ। ਇਹ ਨਵਾਂ ਪਾਸਾਰ ਨਵਾਂ ਤਾਜ਼ਗੀ ਅਤੇ ਨਵੇਂ ਜਲੌਅ ਦਾ ਮਹੱਤਵ ਵਧੇਰੇ ਧਾਰਮਕ ਹੈ। ਉਸ ਨਾਲੋਂ ਵੀ ਵਧੇਰੇ ਰਾਜਨੀਤਕ, ਦੇਸ਼ ਭਗਤਕ ਅਤੇ ਸਮਾਜ ਸੁਧਾਰਕ ਹੈ।

ਸਤਿਗੁਰੂ ਰਾਮ ਸਿੰਘ ਜੀ ਦਾ ਇਤਿਹਾਸਕ ਵਿਅਕਤੀਤਵ ਅਤੇ ਉਨ੍ਹਾਂ ਦੀ ਸਮੁਚੀ ਕਾਰਜਸ਼ੀਲਤਾ ਜਿਸ ਤਰ੍ਹਾਂ ਧਰਮ, ਰਾਜਨੀਤੀ, ਸਮਾਜ ਸੁਧਾਰਕਤਾ ਅਤੇ ਦੇਸ਼ ਭਗਤੀ ਦੀਆਂ ਸਦਾ ਫੈਲਦੀਆਂ ਸ਼ਾਖਾਵਾਂ ਬਣ ਕੇ ਰੂਪਮਾਨ ਹੋਈਆਂ, ਇਹ ਆਪਣੇ ਆਪ ਵਿਚ ਇਕ ਕ੍ਰਿਸ਼ਮਾ ਹਨ—ਅਜੇਹਾ ਕ੍ਰਿਸ਼ਮਾ ਜਿਸ ਨੇ ਗ਼ੁਲਾਮੀ ਦੇ ਅੰਧਕਾਰ ਵਿਚ ਭਟਕਦੀ ਲੋਕਾਈ ਨੂੰ ਆਜ਼ਾਦੀ ਦੀ ਲੋਅ ਦਾ ਝਲਕਾਰਾ ਪ੍ਰਦਾਨ ਕੀਤਾ। ਅੰਧੇਰੀ ਗ਼ੁਫ਼ਾ ਵਿਚ ਦਿਸਣ ਵਾਲੀ ਚਾਨਣ ਦੀ ਇਕ ਕਾਤਰ ਹੀ ਜਿਵੇਂ ਗੁਫ਼ਾ ਦੇ ਰਸਤੇ ਦਾ ਸਾਰਾ ਅਲਜਬਰਾ ਪੜ੍ਹਾ ਦਿੰਦੀ ਹੈ। ਇਵੇਂ ਦਾ ਸੀ ਉਨ੍ਹਾਂ ਦਾ ਆਗਮਨ ਜਿਸ ਨੇ ਸਾਡੇ ਪੁਰਵਜਾਂ ਨੂੰ ਇਕ ਨਵੀਂ ਅਤੇ ਵਿਲੱਖਣ ਦ੍ਰਿਸ਼ਟੀ ਪ੍ਰਦਾਨ ਕੀਤੀ। ਆਜ਼ਾਦੀ ਦੇ ਇਤਿਹਾਸ ਦੀ ਦੁੱਖਾਂ ਅਤੇ ਜੋਖਮਾਂ ਭਰੀ ਦਾਸਤਾਨ ਵਿਚ ਚਮਕਦਾ ਇਹ ਸਿਤਾਰਾ ਅਜੇ ਤਕ ਵੀ ਸਾਡੇ ਨਾਸਤਕ ਮਨਾਂ ਵਿਚ ਇਕ ਆਸਤਕਤਾ ਜਗਾਉਂਦਾ ਹੈ।

# ਭੈਣੀ ਦਾ ਰਾਮ

—ਫਕੀਰ ਚੰਦ ਤੁਲੀ

ਸੂਰਜ ਬੈਠਾ ਸੀ ਨੇਰ੍ਹੇ ਦੀ ਮਾਰ ਬੁੱਕਲ,
ਚੰਨ ਬੱਦਲਾਂ ਵਿੱਚ ਗਲਤਾਨ ਹੈ ਸੀ ।

ਸੁਬ੍ਹਾ--ਸ਼ਾਮ ਸੀ ਜਬਰ ਦੀ ਅੱਗ ਵਰ੍ਹਦੀ,
ਚੜ੍ਹਿਆ ਰਾਖਸ਼ਾਂ ਵਾਂਗ ਤੂਫਾਨ ਹੈ ਸੀ।

ਸ਼ਹਿਰ ਸ਼ਹਿਰ ਅੰਦਰ ਜ਼ਹਿਰ ਜ਼ਹਿਰ ਹੈ ਸੀ,
ਕਹਿਰ ਕਹਿਰ ਨੇ ਖਾਧਾ ਜਹਾਨ ਹੈ ਸੀ।

ਨੇਰ ਜੱਗ ਦੀ ਧਰਤ ਨੂੰ ਪੱਛਦੀ ਸੀ,
ਪੈਰ ਪੈਰ ਤੇ ਤੜਫਦੀ ਜਾਨ ਹੈ ਸੀ।

ਗਹਿਰ ਗਹਿਰ ਨੇ ਅੱਖਾਂ ਸੀ ਨੋਚ ਲਈਆਂ,
ਪਹਿਰ ਪਹਿਰ ਤੇ ਜ਼ਹਿਰ ਦਾ ਬਾਣ ਹੈ ਸੀ।

ਦਿਨੇ, ਰਾਤ, ਤੇ ਰਾਤ ਸੀ ਘੋਰ ਕਾਲੀ,
ਕਾਲਖ ਸੁਬ੍ਹਾ ਤੇ ਸ਼ਾਮ ਪਰਵਾਨ ਹੈ ਸੀ।

ਪਿਆ ਭੁੱਜਦਾ ਸੀ, ਵਾਂਗੂੰ ਦਾਣਿਆਂ ਦੇ,
ਤਾੜ੍ਹ ਤਾੜ੍ਹ ਕਰਕੇ ਜਦ ਇਨਸਾਨ ਹੈ ਸੀ।

ਕਾੜ੍ਹ ਕਾੜ੍ਹ ਕਰਕੇ ਛਾਂਟੇ ਵੱਜਦੇ ਸਨ,
ਓਦੋਂ ਗਰਕਦਾ ਜਾਂਦਾ ਈਮਾਨ ਹੈ ਸੀ।

ਏਦਾਂ ਜਾਪਦਾ ਸੀ ਜਿੱਦਾਂ ਟੁੱਟ ਪੈਣਾ,
ਤਿੜਕ ਤਿੜਕ ਕਰਦਾ ਅਸਮਾਨ ਹੈ ਸੀ ।

ਅਜ ਕਲ੍ਹ ਜਾਂ ਭਲਕ ਉਡੀਕਦਾ ਸੀ,
ਜਿਹੜਾ ਕੂੜ ਹੀ ਕੂੜ ਪਰਧਾਨ ਹੈ ਸੀ।

ਰਾਜੇ, ਸ਼ੀਂਹ, ਮੁਕੱਦਮ, ਕੁੱਤਿਆਂ ਨੇ,
ਭੰਨ ਘੱਤਿਆ ਧਰਮ ਦਾ ਮਾਨ ਹੈ ਸੀ।

ਉਦੋਂ ਨਿਕਲਦੀ ਨਿਕਲਦੀ ਜਾਪਦੀ ਸੀ,
ਕਵੀ, ਗਊ, ਗ਼ਰੀਬ ਦੀ ਜਾਨ ਹੈ ਸੀ।

ਕੜਕ ਕੜਕ ਕੇ ਬੋਲਿਆਂ ਬੱਦਲਾਂ ਨੇ,
ਕੱਢ ਲਈ ਲੋਕਾਈ ਦੀ ਜਾਨ ਹੈ ਸੀ।

ਭੜਕ ਭੜਕ ਕੇ ਅੱਗ ਦੇ ਸ਼ੋਅਲਿਆਂ ਨੇ,
ਲੂਹ ਸੁੱਟਿਆ ਕੁਲ ਇਨਸਾਨ ਹੈ ਸੀ।

ਜ਼ਰਦ ਜ਼ਰਦ ਹੋਏ ਚੇਹਰੇ ਭੂਕ ਹੋ ਗਏ,
ਪੈਰ ਪੈਰ ਉਚਾਣ ਨਿਵਾਣ ਹੈ ਸੀ।

ਦਰਦ ਦਰਦ ਦੇ ਭਾਰ ਤੋਂ ਧਰਤ ਕੰਬੀ,
ਕੰਬ ਉਠਿਆ ਹਿੰਦੋਸਤਾਨ ਹੈ ਸੀ।

ਕੰਬੀ ਤਾਰਿਆਂ ਦੀ ਰੀਝ, ਨੀਝ ਕੰਬੀ,
ਕੰਬੀ ਧਰਤ ਦੀ ਸ਼ਮ੍ਹਾਂ ਦੀ ਜਾਨ ਹੈ ਸੀ।

ਕੰਬੀ ਕੜਕਦੀ ਧੁੱਪ ਦੀ ਨਜ਼ਰ ਕੰਬੀ,
ਕੰਬ ਉਠਿਆ ਜਬਰ ਦਾ ਤਾਨ ਹੈ ਸੀ।

ਤੀਰੀਂ ਲੇਖ ਹੋਏ ਵੇਖ ਜ਼ਿੰਦਗੀ ਦੇ,
ਬੀਆਬਾਣ, ਤੂਫਾਨ, ਹੈਰਾਨ ਹੈ ਸੀ।

ਸਾੜ੍ਹਸਤੀ ਸੀ ਉਤਰੀ ਧਰਤ ਉਤੇ,
ਜਾਨ ਜਾਨ ਹੋਈ ਬੇਜ਼ਬਾਨ ਹੈ ਸੀ।

ਕੰਧ ਪਾੜ ਕੇ ਨੇਰ੍ਹ ਦੇ ਕਿਲੇ ਵਿਚੋਂ,
ਇਕ ਚਮਕਦੀ ਚਮਕਦੀ ਤਾਰ ਆਈ।

ਧਰਤ ਮਾਂ ਦੀ ਕੂਕ ਪੁਕਾਰ ਉੱਤੇ,
ਝੱਖੜ ਚੀਰ, ਬਸੰਤ ਬਹਾਰ ਆਈ,

ਸੰਨ ਠਾਰਾਂ ਸੌ ਸੋਲਾਂ ਬਸੰਤ ਦੇ ਦਿਨ,
ਚਿੱਟੇ ਰੰਗ ਦਾ ਐਸਾ ਗੁਲਾਬ ਖਿੜਿਆ ।

ਖਿੜ ਖਿੜ ਹੱਸ ਪਈ ਪਿੰਜਰੇ ਵਿਚ ਬੁਲਬੁਲ,
ਜਿਸਦੀ ਮਹਿਕ ਤੋਂ ਹਿੰਦ, ਪੰਜਾਬ ਖਿੜਿਆ ।

ਬੇਜ਼ਬਾਨ ਜਹਾਨ ਦੀ ਕੂਕ ਬਣਕੇ,
ਹਿੰਦੋਸਤਾਨ ਨੂੰ ਆਖਿਆ ਬੋਲ ਤਾਂ ਸਹੀ।

ਤੇਰੇ ਪੈਰਾਂ ਦੀ ਛੋਹ ਨੂੰ ਗਗਨ ਤਰਸੇ,
ਗਗਨ ਵਿਚ ਤੂੰ ਪਰਾਂ ਨੂੰ ਤੋਲ ਤਾਂ ਸਹੀ।

ਇਸ ਦੀ ਕੂਕ ਆਜ਼ਾਦੀ ਦੀ ਰੂਹ ਫੂਕੀ,
ਜਿਸ ਤੋਂ ਪੱਥਰਾਂ ਅੱਖੀਆਂ ਖੋਲ੍ਹ ਲਈਆਂ।

ਕੱਫਣ ਸੀਸ 'ਤੇ ਬੰਨ੍ਹ ਪੰਜਾਬ ਤੁਰਿਆ,
ਜਿੰਦਾਂ ਨਾਲ ਆਜ਼ਾਦੀ ਦੇ ਤੋਲ ਲਈਆਂ।

ਕੂਕ ਕਾਤਲਾਂ ਦੀ ਗਲੀ ਜਦੋਂ ਪਹੁੰਚੀ,
ਕਾਤਲ ਸਿਦਕ ਦਾ ਸਿਖਰ ਅਜ਼ਮਾਉਣ ਉੱਠੇ।

ਤੋਪਾਂ, ਗੋਲੀਆਂ, ਜੇਲ੍ਹਾਂ ਤੇ ਫ਼ਾਂਸੀਆਂ ਤੋਂ
ਸਿਰ-ਲੱਥਿਆਂ ਨੂੰ ਡਗਮਗਾਉਣ ਉੱਠੇ।

ਤੋਪਾਂ ਗਰਜੀਆਂ, ਬਰਸੀਆਂ ਸਿਦਕ ਉੱਤੇ,
ਐਪਰ "ਭੈਣੀ ਦਾ ਰਾਮ" ਕਰੋੜ ਹੋਇਆ।

ਅਮਨ ਵੇਸ ਵਾਲਾ, ਸੜਦੀ ਰੁੱਤ ਅੰਦਰ,
ਭਾਰਤਵਰਸ਼ ਉਤੇ ਬਾਬਾ ਬੋਹੜ ਹੋਇਆ।



ਗੁਰੂ ਰਾਮ ਸਿੰਘ ਬੜੇ ਪਰਤਾਪੀ ਅਤੇ ਪਰਭਾਵਸ਼ਾਲੀ ਵਿਅਕਤੀ ਸਨ। ਉਹਨਾਂ ਦੇ ਅਸਾਧਾਰਨ ਆਤਮ ਬਲ ਬਾਰੇ ਬਹੁਤ ਸਾਰੀਆਂ ਗੱਲਾਂ ਪਰਸਿਧ ਹਨ। ਕਹਿੰਦੇ ਹਨ ਕਿ ਉਹ ਜਿਸ ਦੇ ਕੰਨ ਵਿਚ ਸਿਖਿਆ ਦਾ ਮੰਤਰ ਪੜ੍ਹ ਦਿੰਦੇ ਸਨ, ਉਹੀ ਉਹਨਾਂ ਦਾ ਪਰਮ ਭਗਤ ਤੇ ਚੇਲਾ ਹੋ ਜਾਂਦਾ ਸੀ। ਜਦ ਇਹ ਗਲ ਪ੍ਰਸਿਧ ਹੋਈ ਤਾਂ ਦੋ ਬਦਮਾਸ਼ ਅੰਗਰੇਜ਼ਾਂ ਵਲੋਂ ਉਹਨਾਂ ਦੀ ਸ਼ਕਤੀ ਦੀ ਪ੍ਰੀਖਿਆ ਲੈਣ ਗਏ। ਉਹਨਾਂ ਕਿਹਾ ਸੀ, "ਵੇਖਾਂਗੇ ਸਾਡੇ ਉਤੇ ਕੀ ਅਸਰ ਪੈਂਦਾ ਹੈ?" ਪਰ ਸਿਖਿਆ ਬਾਅਦ ਉਹ ਉਹਨਾਂ ਦੇ ਕਟੜ ਭਗਤ ਬਣ ਗਏ। ਇਸ ਤਰ੍ਹਾਂ ਡਾਕਟਰ ਗੋਕਲ ਚੰਦ ਇਕ ਲੇਖ ਵਿਚ ਲਿਖਦੇ ਹਨ ਕਿ ਉਹਨਾਂ ਦੀ ਦਾਦੀ ਦਾ ਭਰਾ ਇਕ ਮਾੜੇ ਚਾਲ ਚਲਨ ਦਾ ਬੰਦਾ ਸੀ ਅਤੇ ਉਸਨੂੰ ਹੁੱਕਾ ਪੀਣ ਦੀ ਆਦਤ ਸੀ। ਸਿਰਫ ਇਕ ਵਾਰ ਹੀ ਗੁਰੂ ਜੀ ਦੇ ਦਰਸ਼ਨਾਂ ਨੇ ਉਨ੍ਹਾਂ ਦਾ ਜੀਵਨ ਇਕ ਦਮ ਬਦਲ ਦਿਤਾ। ਇਸੇ ਤਰ੍ਹਾਂ ਇਕ ਹੋਰ ਆਦਮੀ ਜਿਸ ਨੇ ਕੋਈ ਕਤਲ ਕੀਤਾ ਸੀ ਗੁਰੂ ਜੀ ਤੋਂ ਸੁਧਰਿਆ ਫਿਰ ਉਹਨੇ ਆਪਣੇ ਆਪ ਨੂੰ ਕਚਹਿਰੀ ਵਿਚ ਪੇਸ਼ ਕਰ ਦਿਤਾ ਅਤੇ ਆਪਣਾ ਜੁਰਮ ਮੰਨ ਲਿਆ। ਜਦ ਜੱਜ ਨੇ ਹੈਰਾਨਗੀ ਨਾਲ ਪੁਛਿਆ, "ਤੈਨੂੰ ਤਾਂ ਕੋਈ ਜਾਣਦਾ ਤਕ ਵੀ ਨਹੀਂ ਸੀ, ਫਿਰ ਤੂੰ ਅਚਾਨਕ ਜੁਰਮ ਮੰਨ ਕੇ ਮੌਤ ਨੂੰ ਸੱਦਾ ਕਿਉਂ ਦਿਤਾ? ਤਾਂ ਉਹਨੇ ਕਿਹਾ, "ਮੇਰੇ ਗੁਰੂ ਜੀ ਦੀ ਇਹੀ ਆਗਿਆ ਹੈ।"

ਸਰਕਾਰ ਨੇ ਵੀ ਪਰਖਣਾ ਚਾਹਿਆ। ਇਕ ਸਬ ਇੰਸਪੈਕਟਰ ਭੇਜਿਆ। ਉਹ ਵੀ ਬੜਾ ਖੁਸ਼ ਸੀ। ਉਸਨੂੰ ਆਸ ਸੀ ਕਿ ਸਾਰੇ ਭੇਦ ਖੋਲ ਕੇ ਕੁਝ ਇਨਾਮ ਲਏਗਾ। ਗੁਰੂ ਜੀ ਦੇ ਦਰਸ਼ਨ ਕੀਤੇ ਅਤੇ ਵਾਪਸ ਆ ਗਿਆ। ਆਉਂਦਿਆਂ ਹੀ ਅਸਤੀਫ਼ਾ ਦੇ ਦਿਤਾ। ਅਫਸਰਾਂ ਨੇ ਪੁਛਿਆ ਅਸਤੀਫਾ ਕਿਉਂ ਦਿੰਦਾ ਏ? ਉਤਰ ਦਿਤਾ, "ਗੁਰੂ ਜੀ ਦਾ ਇਹੀ ਹੁਕਮ ਹੈ। ਉਹ ਕਹਿੰਦੇ ਹਨ ਕਿ ਬਦੇਸ਼ੀ ਹਾਕਮਾਂ ਦੀ ਨੌਕਰੀ ਬਿਲਕੁਲ ਨਾ ਕਰੋ।"

(ਸ਼ਹੀਦ ਭਗਤ ਸਿੰਘ ਦੇ ਇਕ ਲੇਖ ਵਿਚੋਂ)

# ਸਤਿਗੁਰੂ ਰਾਮ ਸਿੰਘ ਜੀ ਦੇ ਸਮਾਜੀ ਕ੍ਰਾਂਤੀ ਪ੍ਰੋਗਰਾਮ ਤੋਂ ਬ੍ਰਤਾਨਵੀ ਕਿਉਂ ਡਰਦੇ ਸਨ ?

**—ਸਤਨਾਮ ਚਾਨਾ**

ਜਦੋਂ ਅਸੀਂ ਨਾਮਧਾਰੀ ਪ੍ਰਥਾ ਦੇ ਗੁਰੂ ਸਤਿਗੁਰੂ ਰਾਮ ਸਿੰਘ ਜੀ ਦੀ ਮਹਿਮਾ ਕਰਦੇ ਹਾਂ ਤਾਂ ਅਚੇਤ ਰੂਪ ਵਿਚ ਸਾਡੇ ਮਨ ਅੰਦਰ ਕਈ ਭਾਵਨਾਵਾਂ ਅਤੇ ਕਈ ਤਰਕ ਹੁੰਦੇ ਹਨ ਜਿਨ੍ਹਾਂ ਬਾਰੇ ਅਸੀਂ ਖੁਦ ਵੀ ਬਹੁਤਾ ਸਪਸ਼ਟ ਨਹੀਂ ਹੁੰਦੇ। ਸ਼ਰਧਾ ਨੇ ਸਾਡੇ ਮਨਾਂ ਨੂੰ ਵਸ ਕਰ ਲਿਆ ਹੁੰਦਾ ਹੈ ਅਤੇ ਜ਼ਾਹਰਾ ਤੌਰ ਤੇ ਅਸੀਂ ਤਰਕ ਤੋਂ ਕੰਨੀ ਕਤਰਾ ਜਾਂਦੇ ਹਾਂ।

ਕੀ ਸਤਿਗੁਰੂ ਰਾਮ ਸਿੰਘ ਜੀ ਸਾਡੇ ਧਾਰਮਿਕ ਰਹਿਬਰ ਸਨ ਜਾਂ ਫੇਰ ਸਾਡੇ ਸਿਆਸੀ ਆਗੂ ਸਨ ਜਿਨ੍ਹਾਂ ਨੇ ਇਤਿਹਾਸ ਦੀ ਉਸਾਰੀ ਵਿਚ ਵਿਸ਼ੇਸ਼ ਭੂਮਿਕਾ ਨਿਭਾਈ ਹੈ ਅਤੇ ਆਪਣਾ ਵਿਸ਼ੇਸ਼ ਸਥਾਨ ਬਣਾਇਆ ਹੈ ਅਤੇ ਸਾਡੇ ਮਨਾਂ ਨੂੰ ਹਮੇਸ਼ਾਂ ਜਿੱਤ ਲਿਆ ਹੈ। ਕੀ ਅਸੀਂ ਇਨ੍ਹਾਂ ਦੋਹਾਂ ਹੀ ਪੱਖਾਂ ਨੂੰ ਵੱਖ ਵੱਖ ਕਰਕੇ ਵੀ ਦੇਖ ਸਕਦੇ ਹਾਂ ? ਕੀ ਅਜੇਹਾ ਵੀ ਸੰਭਵ ਹੈ ਕਿ ਧਾਰਮਿਕ ਵਿਸ਼ਵਾਸ ਵਾਲੇ ਸ਼ਰਧਾਲੂ ਤਾਂ ਉਨ੍ਹਾਂ ਨੂੰ ਆਪਣਾ ਧਾਰਮਿਕ ਸਤਿਗੁਰੂ ਹੀ ਸਮਝਣ ਅਤੇ ਦੇਸ਼ ਭਗਤੀ ਵਿਚ ਰੰਗੇ ਹੋਏ ਪ੍ਰਵਾਨੇ ਉਨ੍ਹਾਂ ਨੂੰ ਆਪਣਾ ਸਿਆਸੀ ਰਹਿਬਰ ਸਮਝਣ ?

ਇਹ ਬੜਾ ਗੰਭੀਰ ਮਸਲਾ ਹੈ। ਸਗੋਂ ਬੁਨਿਆਦੀ ਮਸਲਾ ਹੈ ਜਿਹੜਾ ਕੇਵਲ ਨਾਮਧਾਰੀ ਪ੍ਰਥਾ ਜਾਂ ਸਤਿਗੁਰੂ ਰਾਮ ਸਿੰਘ ਜੀ ਨਾਲ ਹੀ ਨਹੀਂ ਜੁੜਿਆ ਹੋਇਆ ਜਿਸ ਦੀ ਚਰਚਾ ਥੋੜਾ ਜਿਹਾ ਅਗੇ ਚਲ ਕੇ ਕਰਾਂਗੇ।

ਇਤਿਹਾਸਕਾਰ ਸਾਨੂੰ ਇਹ ਦਸਦੇ ਹਨ ਕਿ ਸਿੱਖ ਰਾਜ ਦੀ ਪਾਟੋਧਾੜ ਤੋਂ ਬਦਜਨ ਹੋ ਕੇ ਜਦੋਂ ਗੁਰੂ ਜੀ ਨੇ ਮੁਦਕੀ ਦੀ ਲੜਾਈ ਤੋਂ ਪਹਿਲਾਂ ਫੌਜ ਤਿਆਗ ਦਿੱਤੀ ਅਤੇ ਭਵਿਖ-ਬਾਣੀ ਕੀਤੀ ਕਿ ਸਿੱਖ ਰਾਜ ਦਾ ਪਤਣ ਅਟੱਲ ਹੈ ਤਾਂ ਉਸ ਸਮੇਂ ਉਨ੍ਹਾਂ ਦੇ ਸਾਥੀ ਫੌਜੀਆਂ ਨੇ ਉਨ੍ਹਾਂ ਦੇ ਕਥਨਾਂ ਤੇ ਕੰਨ ਨਾ ਧਰੇ।

ਏਥੋਂ ਤਕ ਗਲ ਸਮਝਣ ਵਿਚ ਕੋਈ ਵੀ ਔਖਿਆਈ ਮਹਿਸੂਸ ਨਹੀਂ ਹੁੰਦੀ।

ਫੌਜ ਦੀ ਨੌਕਰੀ ਛਡਣ ਤੋਂ ਬਾਦ ਗੁਰੂ ਜੀ ਆਪਣੇ ਪਿੰਡ ਭੈਣੀ ਸਾਹਿਬ ਆ ਕੇ ਤਰਖਾਣਾ ਕੰਮ ਕਰਨ ਲੱਗ ਪਏ, ਨਾਲ ਕੁਝ ਖੇਤੀਬਾੜੀ ਤੇ ਨਾਲ ਜ਼ਰੂਰੀ ਜੀਵਨ ਲੋੜਾਂ ਦੀ ਛੋਟੀ ਜਿਹੀ ਦੁਕਾਨ ਵੀ ਸ਼ੁਰੂ ਕਰ ਲਈ। ਜਿਸ ਤੋਂ ਸਪਸ਼ਟ ਹੁੰਦਾ ਹੈ ਕਿ ਗੁਰੂ ਜੀ ਦਾ ਪ੍ਰੀਵਾਰ ਤੰਗਦਸਤੀ ਵਿਚੋਂ ਗੁਜ਼ਰ ਰਿਹਾ ਸੀ।

ਏਥੋਂ ਤਕ ਵੀ ਸਮਝਣ ਵਿਚ ਕੋਈ ਔਖਿਆਈ ਮਹਿਸੂਸ ਨਹੀਂ ਹੁੰਦੀ।

ਸਮਝਣ ਵਿਚ ਮੁਸ਼ਕਲ ਉਸ ਸਮੇਂ ਮਹਿਸੂਸ ਹੋਣੀ ਸ਼ੁਰੂ ਹੁੰਦੀ ਹੈ ਜਦੋਂ ਸਾਨੂੰ ਇਤਿਹਾਸਕਾਰ ਇਹ ਦਸਦੇ ਹਨ ਕਿ ਗੁਰੂ ਜੀ ਦੇ ਪੁਰਾਣੇ, ਫੌਜ ਦੇ ਸਾਥੀ ਉਨ੍ਹਾਂ ਕੋਲ ਭੈਣੀ ਸਾਹਿਬ ਆਏ। ਉਹ ਫੌਜੀ ਸਿੱਖ ਰਾਜ ਦੇ ਢੈਅ ਢੇਰੀ ਹੋਣ ਤੋਂ ਬਾਦ ਆਏ। ਜਿਸ ਸਿਖ ਰਾਜ ਦੇ ਢੈਅ ਢੇਰੀ ਹੋਣ ਬਾਰੇ ਗੁਰੂ ਜੀ ਨੇ ਦੇਰ ਪਹਿਲਾਂ ਭਵਿਖਬਾਣੀ ਕਰ ਦਿਤੀ ਸੀ। ਉਹ ਫੌਜੀ ਸਤਿਗੁਰੂ ਰਾਮ ਸਿੰਘ ਜੀ ਅਗੇ ਜ਼ਾਰ ਜ਼ਾਰ ਰੋਏ ਅਤੇ ਬੇਨਤੀ ਕੀਤੀ ਕਿ ਉਹ ਰੁੜ੍ਹੀ ਜਾ ਰਹੀ ਕੌਮ ਨੂੰ ਸੰਭਾਲਣ ਅਤੇ ਇਸ ਦੇ ਮਲਾਹ ਬਣਨ। ਗੁਰੂ ਜੀ ਨੇ, ਆਪਣੇ ਪੁਰਾਣੇ ਸਾਥੀਆਂ ਦੀ ਅਰਜ਼ ਉਤੇ ਇਕ ਠੋਸ ਪ੍ਰੋਗਰਾਮ ਉਲੀਕਿਆ ਜਿਸ ਪ੍ਰੋਗਰਾਮ ਦਾ ਐਲਾਨ ੧੮੫੭ ਦੀ ੧੩ ਅਪ੍ਰੈਲ ਨੂੰ ਵਿਸਾਖੀ ਵਾਲੇ ਦਿਨ ਭੈਣੀ ਸਾਹਿਬ ਵਿਚ ਕੀਤਾ ਗਿਆ। ਸਿੰਘਾਂ ਨੂੰ ਖੰਡੇ ਦਾ ਅੰਮ੍ਰਿਤ ਛਕਾਇਆ ਗਿਆ ਅਤੇ ਸਫ਼ੈਦ ਰੰਗ ਦਾ ਤਿਕੋਨਾ ਝੰਡਾ ਵੀ ਝੁਲਾਇਆ ਗਿਆ। ਇਹ ਵਰ੍ਹਾ ਹਿੰਦੋਸਤਾਨ ਦੀ ਪਹਿਲੀ ਜੰਗੇ-ਆਜ਼ਾਦੀ ਦੇ ਫੁੱਟਣ ਦਾ ਵਰ੍ਹਾ ਵੀ ਸੀ। ਝੁਲਾਇਆ ਗਿਆ ਝੰਡਾ ਭਾਵੇਂ ਸਫ਼ੈਦ ਸੀ, ਪਰ ਇਹ ਜੰਗੇ-ਆਜ਼ਾਦੀ ਦਾ ਐਲਾਨ ਸੀ। ਇਸ ਐਲਾਨ ਤੋਂ ਬਾਦ ਸਤਿਗੁਰੂ ਰਾਮ ਸਿੰਘ ਜੀ ਵਲੋਂ ਉਠਾਏ ਗਏ ਕਦਮ, ਬਹੁਤੇ ਅਜੇਹੇ ਹਨ, ਜਿਹੜੇ ਅਸਲ ਵਿਚ ਸਮਾਜੀ ਕ੍ਰਾਂਤੀ ਦਾ ਐਲਾਨਨਾਮਾ ਹਨ। ਭਾਵੇਂ ਕਿ ਕਈ ਇਕ ਕਦਮ ਬ੍ਰਤਾਨਵੀ ਸੱਤਾ ਨੂੰ ਨੁਕਸਾਨ ਪਹੁੰਚਾਉਣ ਵਾਲੇ ਵੀ ਹਨ ਜਿਵੇਂ ਵਿਦੇਸ਼ੀ ਮਾਲ ਦਾ ਬਾਈਕਾਟ ਅਤੇ ਨਾਮਿਲਵਰਤਨ, ਲੇਕਿਨ ਪ੍ਰੋਗਰਾਮ ਦਾ ਭਾਰੂ ਪੱਖ ਸਮਾਜੀ-ਕੋੜ੍ਹ ਦਾ ਇਲਾਜ ਕਰਨ ਵਾਲਾ ਹੈ, ਜਿਸ ਨੂੰ ਕਿ ਗੁਰੂ ਜੀ ਨੇ ਬੜੇ ਜ਼ੋਰ ਨਾਲ ਲਾਗੂ ਕੀਤਾ।

ਬ੍ਰਤਾਨਵੀ ਸਰਕਾਰ ਦੇ ਮਨ ਵਿਚ ਪੈਦਾ ਹੋਏ ਡਰ ਵਲ ਜਦੋਂ ਅਸੀਂ ਨਜ਼ਰ ਮਾਰਦੇ ਹਾਂ ਤਾਂ ਲਗਦਾ ਹੈ ਕਿ ਉਹ ਗੁਰੂ ਜੀ ਵਲੋਂ ਸਮਾਜ ਸੁਧਾਰ ਲਈ ਉਠਾਏ ਗਏ ਕਦਮਾਂ ਤੋਂ ਵਧੇਰੇ ਭੈ ਭੀਤ ਹੁੰਦੇ ਸਨ ਬਨਿਸਬਤ ਰਾਜ ਵਿਰੋਧੀ ਦੂਜੇ ਕਦਮਾਂ ਦੇ। ਉਦਾਹਰਣ ਲਈ ਜਦੋਂ ੩ ਜੂਨ ੧੮੬੩

ਨੂੰ ਫਿਰੋਜ਼ਪੁਰ ਦੇ ਪਿੰਡ ਖੋਟੇ ਵਿਚ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਇਕ ਪੈਰੋਕਾਰ ਸਮੁੰਦ ਸਿੰਘ ਦੇ ਨਿਵਾਸ ਉਤੇ ਖਰਚ ਰਹਿਤ ਵਿਆਹਾਂ ਦੀ ਕਾਰਵਾਈ ਕੀਤੀ ਸੀ ਤਾਂ ਪੰਜਾਬ ਦੇ ਬ੍ਰਤਾਨਵੀ ਹਾਕਮ ਤਿਲਮਿਲਾ ਉਠੇ ਸਨ ਅਤੇ ਉਨ੍ਹਾਂ ਨੇ ਸਤਿਗੁਰੂ ਦੀ ਇਸ ਕਾਰਵਾਈ ਨੂੰ ਬੰਦ ਕਰਾਉਣ ਲਈ ਉਨ੍ਹਾਂ ਨੂੰ ਗ੍ਰਿਫਤਾਰ ਤੱਕ ਕਰ ਲੈਣ ਦਾ ਵੀ ਪ੍ਰੋਗਰਾਮ ਬਣਾ ਲਿਆ ਸੀ। ਸਵਾਲ ਇਹ ਪੈਦਾ ਹੁੰਦਾ ਹੈ ਕਿ ਖਰਚ ਰਹਿਤ ਵਿਆਹ ਕਰਨ ਨਾਲ ਬ੍ਰਤਾਨਵੀ ਰਾਜ ਨੂੰ ਕਿਉਂ ਧੱਕਾ ਲਗਦਾ ਹੈ। ਇਸ ਕਾਰਵਾਈ ਦੇ ਨਾਲ ਰਾਜ ਕਾਜ ਦਾ ਕੀ ਸਬੰਧ ਹੈ? ਜਿਹੜਾ ਅਸੀਂ ਸਮਝਣ ਦੀ ਕੋਸ਼ਿਸ਼ ਵਿਚ ਹਾਂ। ਇਸ ਤਰ੍ਹਾਂ ਦੇ ਦੂਜੇ ਹੋਰ ਕਦਮ ਜਿਹੜੇ ਸਤਿਗੁਰੂ ਰਾਮ ਸਿੰਘ ਜੀ ਨੇ ਉਠਾਏ ਬਰਤਨਵੀ ਰਾਜ ਲਈ ਡਰ ਦਾ ਕਾਰਨ ਕਿਉਂ ਬਣੇ। ਇਨ੍ਹਾਂ ਕਦਮਾਂ ਵਿਚ ਔਰਤਾਂ ਦੀ ਬਰਾਬਰੀ ਦਾ, ਜਾਤਪਾਤ ਦੇ ਖਾਤਮੇ ਦਾ, ਨਸ਼ਾਖੋਰੀ ਦੇ ਖਾਤਮੇ ਦਾ, ਵਿਧਵਾ ਵਿਆਹ ਅਤੇ ਅੰਤਰਜਾਤੀ ਵਿਆਹ ਦਾ ਕਦਮ ਵੀ ਸ਼ਾਮਲ ਹੈ। ਬਰਤਾਨਵੀ ਅਧਿਕਾਰੀਆਂ ਨੇ ਆਪਣੇ ਪ੍ਰਭੂਆਂ ਨੂੰ ਇਹ ਗੱਲਾਂ ਡਰ ਦੀ ਭਾਵਨਾ ਨਾਲ ਰਿਪੋਰਟ ਕਿਉਂ ਕੀਤੀਆਂ ਕਿ "ਰਾਮ ਸਿੰਘ ਨਾਮ ਦੇ ਵਿਅਕਤੀ" ਦੇ ਇਕੱਠਾਂ ਵਿਚ ਮਰਦ ਅਤੇ ਔਰਤਾਂ ਰਲ ਕੇ ਬੈਠਦੇ ਹਨ ਅਤੇ ਬਹੁਤ ਸਾਰੀਆਂ ਮੁਟਿਆਰਾਂ ਉਨ੍ਹਾਂ ਦੇ ਪੈਰੋਕਾਰਾਂ ਵਿਚ ਸ਼ਾਮਲ ਹੋ ਗਈਆਂ ਹਨ।

ਸਮਾਜਕ ਤਬਦੀਲੀਆਂ ਲਈ ਉਲੀਕੇ ਗਏ ਇਸ ਪ੍ਰੋਗਰਾਮ ਤੋਂ ਬਰਤਾਨਵੀ ਹਾਕਮ ਖਤਰਾ ਇਸ ਕਰਕੇ ਮਹਿਸੂਸ ਕਰਦੇ ਸਨ ਕਿ ਉਨ੍ਹਾਂ ਨੂੰ ਸਮਾਜਕ ਪ੍ਰੀਵਰਤਨ ਦੇ ਅੰਤਮ ਸਿਟਿਆਂ ਦਾ ਗਿਆਨ ਸੀ। ਲੇਕਿਨ ਸਾਡੇ ਮਨ ਵਿਚ ਇਹ ਸਵਾਲ ਗਹਿਰੀ ਤਰ੍ਹਾਂ ਘਰ ਕਰ ਗਿਆ ਹੈ ਕਿ ਕੀ ਗੁਰੂ ਜੀ ਵਲੋਂ ਵਲੰਟੀਅਰ ਤਿਆਰ ਕਰਨਾ ਪ੍ਰਮੁੱਖ ਕਿਉਂ ਨਹੀਂ ਸੀ ਜਿਹੜੇ ਵਲੰਟੀਅਰ ਕਿ ਹਥਿਆਰਬੰਦ ਹੋ ਕੇ ਬ੍ਰਤਾਨਵੀ ਰਾਜ ਦਾ ਤਖ਼ਤਾ ਪਲਟ ਦੇਣ ਦਾ ਕੰਮ ਕਰਦੇ। ਜਿਵੇਂ ਕਿ ਬਹੁਤ ਸਾਰੀਆਂ ਸਰਕਾਰੀ ਰਿਪੋਰਟਾਂ ਅਤੇ ਸੂਹੀਆ ਰਿਪੋਰਟਾਂ ਵਿਚ ਦੱਸਿਆ ਗਿਆ ਸੀ ਕਿ ਗੁਰੂ ਜੀ ਨੇ ਡਰਿੱਲ ਕਰਾਉਣੀ ਅਤੇ ਲਾਠੀ ਦੀ ਟਰੇਨਿੰਗ ਦੇਣ ਲਈ ਕੈਂਪ ਵੀ ਲਾਉਣੇ ਸ਼ੁਰੂ ਕੀਤੇ ਸਨ। ਲੇਕਿਨ ਇਸ ਗੱਲ ਦਾ ਪ੍ਰਗਟਾਵਾ ਕਿਤੇ ਵੀ ਸਪਸ਼ਟ ਨਹੀਂ ਹੈ ਕਿ ਗੁਰੂ ਜੀ ਨੇ ਬ੍ਰਤਾਨੀਆ ਦੀ ਸ਼ਕਤੀਸ਼ਾਲੀ ਫ਼ੌਜ ਨਾਲ ਟੱਕਰ ਲੈਣ ਲਈ ਵਲੰਟੀਅਰ ਟਰੇਨਿੰਗ ਸ਼ੁਰੂ ਕੀਤੀ ਸੀ। ਮਾਰ ਖਾ ਚੁਕੀ ਸਿੱਖ ਫ਼ੌਜ ਨਾਲੋਂ ਬੇਹਤਰ ਫ਼ੌਜ ਖੜ੍ਹੀ ਕਰਕੇ ਬ੍ਰਤਾਨਵੀ ਫ਼ੌਜ ਨੂੰ ਹਾਰ ਦੇਣ ਦੇ ਇਰਾਦੇ ਦਾ ਪ੍ਰਗਟਾਵਾ ਸ਼ਾਇਦ ਕਿਤੇ ਵੀ ਨਹੀਂ ਹੁੰਦਾ। ਜਿਸ ਕਰਕੇ ਸਪਸ਼ਟ ਇਹੀ ਹੁੰਦਾ ਹੈ ਕਿ ਉਨ੍ਹਾਂ ਦਾ ਮੁਖ ਪ੍ਰੋਗਰਾਮ ਸਮਾਜ ਸੁਧਾਰ ਅਤੇ ਨਾਮਿਲਵਰਨ ਦਾ ਪ੍ਰੋਗਰਾਮ ਸੀ ਜਿਸ ਤੋਂ ਬ੍ਰਤਾਨਵੀ ਹਾਕਮ ਭੈਭੀਤ ਸਨ ਅਤੇ ਭੜਕਾਊ ਢੰਗ ਨਾਲ ਪੇਸ਼ ਕਰਦੇ ਸਨ।

ਅਸਲ ਵਿਚ ਸਮਾਜ ਸੁਧਾਰ ਦਾ ਇਹ ਪ੍ਰੋਗਰਾਮ ਸਮਾਜੀ ਕ੍ਰਾਂਤੀ ਦਾ ਪ੍ਰੋਗਰਾਮ ਹੈ ਜਿਹੜਾ ਸਾਡੇ ਉਸ ਸਮੇਂ ਦੇ ਸਮਾਜ ਦੀਆਂ ਬੁਨਿਆਦੀ ਕਦਰਾਂ ਕੀਮਤਾਂ ਨੂੰ ਤਬਦੀਲ ਕਰਨ ਲਈ ਭਵਿਖ ਨਕਸ਼ਾ ਪੇਸ਼ ਕਰਦਾ ਹੈ। ਉਨ੍ਹਾਂ ਦਾ ਇਹ ਪ੍ਰੋਗਰਾਮ ਸਾਨੂੰ ਇਸ ਗੱਲ ਲਈ ਮਜਬੂਰ ਕਰਦਾ ਹੈ ਕਿ ਅਸੀਂ ਸਮਾਜਿਕ ਕ੍ਰਾਂਤੀ ਅਤੇ ਸਿਆਸੀ ਕ੍ਰਾਂਤੀ ਦੇ ਆਪਸੀ ਸਬੰਧ ਨੂੰ ਸਮਝਣ ਦੀ ਕੋਸ਼ਿਸ਼ ਕਰੀਏ। ਇਨ੍ਹਾਂ ਦੋਹਾਂ ਕ੍ਰਾਂਤੀਆਂ ਵਿਚੋਂ ਇਕ ਕ੍ਰਾਂਤੀਕਾਰੀ ਨੂੰ ਕਿਸ ਉਤੇ ਵਧੇਰੇ ਜ਼ੋਰ ਦੇਣਾ ਚਾਹੀਦਾ ਹੈ ਜਾਂ ਕਿਸ ਉਤੇ ਪਹਿਲਾਂ ਜ਼ੋਰ ਦੇਣਾ ਚਾਹੀਦਾ ਹੈ?

ਇਹ ਸਵਾਲ ਕੋਈ ਸਧਾਰਨ ਸਵਾਲ ਨਹੀਂ ਹੈ, ਸਗੋਂ ਸੰਸਾਰ ਵਿਆਪੀ ਮਹੱਤਤਾ ਵਾਲਾ ਸਵਾਲ ਹੈ। ਬੀਤੇ ਅਤੇ ਸਾਡੇ ਸਮਿਆਂ ਵਿਚ ਵੀ ਸਮਾਜਕ ਕ੍ਰਾਂਤੀ ਅਥਵਾ ਸਭਿਆ-ਚਾਰਕ ਕ੍ਰਾਂਤੀ ਉਤੇ ਭਰਪੂਰ ਚਰਚਾ ਹੁੰਦੀ ਰਹੀ ਹੈ। ਅਤੇ ਸਭਿਆਚਾਰਕ ਕ੍ਰਾਂਤੀ ਉਤੇ ਵਿਚਾਰ ਕਰਨ ਵਾਲੇ ਸਾਰੇ ਹੀ ਨਾਮਵਰ ਕ੍ਰਾਂਤੀਕਾਰੀ ਰਹੇ ਹਨ। ਲੇਕਿਨ ਆਮ ਤੌਰ ਤੇ ਦਾਰਸ਼ਨਿਕਾਂ ਦਾ ਵਿਚਾਰ ਰਿਹਾ ਹੈ ਕਿ ਸਿਆਸੀ ਕ੍ਰਾਂਤੀ ਤੋਂ ਬਾਦ ਹੀ ਸਭਿਆਚਾਰਕ ਕ੍ਰਾਂਤੀ ਸੰਭਵ ਹੈ, ਜਿਸ ਤੋਂ ਇਹ ਨਤੀਜਾ ਕੱਢ ਲਿਆ ਜਾਂਦਾ ਰਿਹਾ ਹੈ ਕਿ ਮੁਕੰਮਲ ਤੌਰ ਤੇ ਸਿਆਸੀ ਕ੍ਰਾਂਤੀ ਵਿਚ ਹੀ ਸ਼ਕਤੀ ਲਾਈ ਜਾਏ ਅਤੇ ਇਤਿਹਾਸ ਵਿਚ ਅਜੇਹੀਆਂ ਉਦਾਹਰਣਾਂ ਉਪਲੱਬਧ ਹਨ ਕਿ ਸਿਆਸੀ ਕ੍ਰਾਂਤੀ ਉਪਰੰਤ ਸਭਿਆਚਾਰਕ ਕ੍ਰਾਂਤੀ ਦੇ ਪ੍ਰੋਗਰਾਮ ਵੀ ਚਰਚਾ ਅਧੀਨ ਲਿਆਂਦੇ ਗਏ। ਵਾਰੀ ਵਾਰੀ ਵਾਲੀਆਂ ਅਜੇਹੀਆਂ ਕ੍ਰਾਂਤੀਆਂ ਲਈ ਕੀਤੀਆਂ ਗਈਆਂ ਕੋਸ਼ਿਸ਼ਾਂ ਦਾ ਕੀ ਨਤੀਜਾ ਨਿਕਲਿਆ ਇਹ ਸਾਡੇ ਵਿਚਾਰ ਦਾ ਵਿਸ਼ਾ ਨਹੀਂ ਲੇਕਿਨ ਵਿਚਾਰ ਦਾ ਵਿਸ਼ਾ ਇਹ ਹੈ ਕਿ ਇਨ੍ਹਾਂ ਦੋਹਾਂ ਕ੍ਰਾਂਤੀਆਂ ਬਾਰੇ ਹਕੀਕਤ ਕਿਸ ਤਰ੍ਹਾਂ ਉਭਰ ਕੇ ਸਾਹਮਣੇ ਆਉਂਦੀ ਹੈ।

ਇਸੇ ਕਰਕੇ ਚਰਚਾ ਅਧੀਨ ਇਹ ਹੈ ਕਿ ਦੇਸ਼ ਵਿਚੋਂ ਬਰਤਾਨਵੀ ਸਾਮਰਾਜ ਦੇ ਸ਼ਕਤੀਸ਼ਾਲੀ ਰਾਜ ਦੀਆਂ ਜੜ੍ਹਾਂ

ਪੁਟਣ ਲਈ ਸਤਿਗੁਰੂ ਰਾਮ ਸਿੰਘ ਜੀ ਨੇ ਸਭਿਆਚਾਰਕ ਕ੍ਰਾਂਤੀ ਪਹਿਲਾਂ ਕਿਉਂ ਆਰੰਭ ਕੀਤੀ ? ਉਹਨਾਂ ਨੇ ਸਿੱਧੇ ਤੌਰ ਤੇ ਸਿਆਸੀ ਜੰਗ ਦਾ ਆਰੰਭ ਕਿਉਂ ਨਾ ਕੀਤਾ। ਜਾਂ ਉਨ੍ਹਾਂ ਨੇ ਇਹ ਸਿਖਿਆ ਕਿਉਂ ਨਾ ਦਿਤੀ ਕਿ ਦੇਸ਼ ਆਜ਼ਾਦ ਹੋਣ ਤੋਂ ਬਾਦ ਅਸੀਂ ਨਾਬਰਾਬਰੀ, ਜ਼ਾਤਪਾਤ, ਨਸ਼ਾਖੋਰੀ, ਔਰਤਾਂ ਨਾਲ ਵਿਤਕਰਾ ਆਦਿ ਬੰਦ ਕਰਨਾ ਹੈ। ਇਸ ਕਰਕੇ ਅਸੀਂ ਪਹਿਲਾਂ ਅਜ਼ਾਦੀ ਪ੍ਰਾਪਤ ਕਰਾਂਗੇ ਅਤੇ ਬਾਦ ਵਿਚ ਸਮਾਜ ਨੂੰ ਸੁਧਾਰਾਂਗੇ। ਹਾਲਾਂ ਕਿ ਇਹ ਮੰਨਿਆ ਜਾਂਦਾ ਹੈ ਕਿ ਰਾਜ ਹੱਥ ਵਿਚ ਆਉਣ ਤੋਂ ਬਾਦ ਸਭਿਆਚਾਰਕ ਕ੍ਰਾਂਤੀ ਸੌਖੀ ਹੋ ਜਾਂਦੀ ਹੈ।

ਕੀ ਕਿਤੇ ਅਜੇਹਾ ਤਾਂ ਨਹੀਂ ਕਿ ਸਿਆਸੀ ਕ੍ਰਾਂਤੀ ਸਮਾਜਕ ਕ੍ਰਾਂਤੀ ਦੀ ਬੁਨਿਆਦ ਉਤੇ ਹੀ ਉਸਰਦੀ ਹੈ। ਜਾਂ ਫੇਰ ਸਿਆਸੀ ਕ੍ਰਾਂਤੀ ਲਈ ਸਭਿਆਚਾਰਕ ਕ੍ਰਾਂਤੀ ਦੀ ਬੁਨਿਆਦ ਪਹਿਲਾਂ ਰਖਣੀ ਜ਼ਰੂਰੀ ਹੁੰਦੀ ਹੈ ? ਇਹ ਕੁਝ ਅਜੇਹੇ ਸਵਾਲ ਹਨ ਜਿਨ੍ਹਾਂ ਦਾ ਉਤਰ ਅਸੀਂ ਸਤਿਗੁਰੂ ਰਾਮ ਸਿੰਘ ਦੀਆਂ ਸਿਖਿਆਵਾਂ ਅਤੇ ਉਨ੍ਹਾਂ ਦੇ ਕ੍ਰਾਂਤੀਕਾਰੀ ਪ੍ਰੋਗਰਾਮ ਵਿਚੋਂ ਲਭਣ ਦੀ ਕੋਸ਼ਿਸ਼ ਵਿਚ ਹਾਂ।

ਸਾਡੇ ਸਾਹਮਣੇ ਦੁਨੀਆਂ ਭਰ ਦੀਆਂ ਕ੍ਰਾਂਤੀਆਂ ਦਾ ਬਿਓਰਾ ਖੁਲਿਆ ਪਿਆ ਹੈ। ਸਾਡੇ ਸਾਹਮਣੇ ਅਜੇਹੀਆਂ ਕ੍ਰਾਂਤੀਆਂ ਵੀ ਹਨ ਜਿਹੜੀਆਂ ਉਨ੍ਹਾਂ ਕ੍ਰਾਂਤੀਕਾਰੀਆਂ ਨੇ ਕੀਤੀਆਂ ਹਨ ਜਿਨ੍ਹਾਂ ਨੇ ਸਿਆਸੀ ਸੰਘਰਸ਼ ਦੇ ਪੜਾਅ ਉਤੇ ਸਭਿਆਚਾਰਕ-ਕ੍ਰਾਂਤੀ ਵਲ ਕੋਈ ਧਿਆਨ ਨਹੀਂ ਦਿਤਾ ਸਗੋਂ ਉਸ ਪੜਾਅ ਉਤੇ ਸਭਿਆਚਾਰਕ ਕ੍ਰਾਂਤੀ ਨੂੰ ਕੋਈ ਵੀ ਵਜ਼ਨ ਨਹੀਂ ਦਿਤਾ। ਇਸ ਦੇ ਉਲਟ ਤਾਕਤਾਂ ਦੇ ਜੋੜ ਤੋੜ ਨਾਲ ਹੀ ਸਿਆਸੀ ਉਥਲ ਪੁਥਲ ਵਲ ਧਿਆਨ ਦਿਤਾ ਅਤੇ ਸਫਲਤਾ ਹਾਸਲ ਕਰ ਵੀ ਲਈ। ਕਿਉਂਕਿ ਰਾਜ ਭਾਗ ਨੂੰ ਕਬਜ਼ੇ ਵਿਚ ਕਰ ਲੈਣ ਨੂੰ ਹੀ ਕ੍ਰਾਂਤੀ ਦੀ ਸਫਲਤਾ ਮੰਨਿਆ ਜਾ ਰਿਹਾ ਹੈ। ਇਹ ਮੰਨ ਲਿਆ ਜਾਂਦਾ ਹੈ ਕਿ ਰਾਜ ਭਾਗ ਕਾਬੂ ਕਰ ਲੈਣ ਦਾ ਹੀ ਦੂਜਾ ਨਾ ਕ੍ਰਾਂਤੀ ਹੈ ਅਤੇ ਰਾਜ ਨੂੰ ਕਾਬੂ ਕਰਨ ਦੇ ਤਰੀਕੇ ਈਜਾਦ ਕਰਨੇ ਚਾਹੀਦੇ ਹਨ।

ਕੀ ਕ੍ਰਾਂਤੀ ਦੀ ਸਮਝ ਬਾਰੇ ਇਸ ਧਾਰਨਾ ਵਿਚ ਕੋਈ ਘਚੋਲਾ ਤਾਂ ਨਹੀਂ। ਕੀ ਅਜੇਹੀਆਂ ਧਾਰਨਾਂ ਨੂੰ ਲੈ ਕੇ ਕੀਤੀਆਂ ਗਈਆਂ ਜਦੋਜਹਿਦਾਂ ਅਤੇ ਕੁਰਬਾਨੀਆਂ ਇਤਿਹਾਸ ਵਿਚ ਲੋੜੀਂਦਾ ਨਤੀਜਾ ਕੱਢ ਲੈਂਦੀਆਂ ਹਨ। ਜਾਂ ਫੇਰ ਲੰਬੇ ਦੌਰ ਵਿਚ ਜਾ ਕੇ ਇਕ ਭੁਚਲਾਵਾ ਜਾਂ ਇਕ ਛੋਟੀ ਜਹੀ ਇਤਿਹਾਸਕ ਝਕਾਨੀ ਹੀ ਸਾਬਤ ਹੁੰਦੀਆਂ ਹਨ ? ਇਸ ਦਾ ਉਤਰ ਅਸੀਂ ਇਤਿਹਾਸਕ ਪਰਤਾਂ ਵਿਚ ਹੀ ਲੱਭ ਸਕਦੇ ਹਾਂ ਅਤੇ ਇਨ੍ਹਾਂ ਇਤਿਹਾਸਕ ਪਰਤਾਂ ਵਿਚ ਸਤਿਗੁਰੂ ਰਾਮ ਸਿੰਘ ਦਾ ਕ੍ਰਾਂਤੀਕਾਰੀ ਮਿਸ਼ਨ ਵੀ ਹੈ ਜਿਹੜਾ ਸ਼ਾਇਦ ਸਾਡੇ ਬਹੁਤ ਸਾਰੇ ਸਵਾਲਾਂ ਦਾ ਉਤਰ ਆਪਣੇ ਅੰਦਰ ਸਮੋਈ ਬੈਠਾ ਹੈ।

(((·)))

# ਪੰਜਾਬ ਵਿਚ ਪੰਜਾਬੀ ਦੀ ਸਥਿਤੀ

—ਡਾ. ਸ. ਪ. ਸਿੰਘ

(ਇਹ ਲੇਖ ਪੰਜਾਬੀ ਭਾਸ਼ਾ ਅਕਾਦਮੀ ਦੀ ਛੇਵੀਂ ਸਾਲਾਨਾ ਕਾਨਫਰੰਸ ਜਲੰਧਰ ਦੇ ਉਦਘਾਟਨੀ ਸਮਾਗਮ ਸਮੇਂ ੧੬-੨-੯੬ ਨੂੰ ਮੁਖ ਭਾਸ਼ਨ ਵਜੋਂ ਪੜ੍ਹਿਆ ਗਿਆ)

ਭਾਸ਼ਾ ਦੇ ਆਧਾਰ 'ਤੇ ਪੰਜਾਬ ਪ੍ਰਾਂਤ ਦੀ ਹੋਂਦ (੧ ਨਵੰਬਰ ੧੯੬੬) ਤੋਂ ਪਹਿਲਾਂ ਪੰਜਾਬ ਦੋ-ਭਾਸ਼ੀ ਸੀ ਅਤੇ ਰਿਜਨਲ ਫਾਰਮੂਲੇ ਤਹਿਤ ਪੰਜਾਬੀ ਬੋਲਦਾ ਰਿਜਨ ਅਤੇ ਹਿੰਦੀ ਬੋਲਦਾ ਰਿਜਨ ਅੱਡੋ-ਅੱਡ ਇਲਾਕੇ ਸਨ, ਪਰ ਸਮੁਚਾ ਪ੍ਰਬੰਧ ਇਕਹਿਰਾ ਸੀ। ਇਸ ਫਾਰਮੂਲੇ ਤਹਿਤ ਆਪਣੇ ਆਪਣੇ ਰਿਜਨ ਵਿਚ ਪੰਜਾਬੀ ਤੇ ਹਿੰਦੀ ਦੀ ਵਰਤੋਂ ਅਤੇ ਭਾਸ਼ਾਵਾਂ ਦੇ ਵਿਕਾਸ ਦੇ ਯਤਨ ਕੀਤੇ ਜਾਂਦੇ ਸਨ। ਦੂਜੇ ਸ਼ਬਦਾਂ ਵਿਚ ਇਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਮੌਜੂਦਾ ਪੰਜਾਬ ਅਤੇ ਹਰਿਆਣੇ ਦੇ ਸਮੁਚੇ ਇਲਾਕਿਆਂ ਤੇ ਹਿਮਾਚਲ ਦੇ ਕੁਝ ਹਿੱਸਿਆਂ ਅਤੇ ਚੰਡੀਗੜ੍ਹ ਵਿਚ ਪਹਿਲਾਂ ਹੀ ਭਾਸ਼ਾਈ ਆਧਾਰ ਤੇ ਵੰਡ ਕੀਤੀ ਜਾ ਚੁਕੀ ਸੀ ਅਤੇ ਇਸ ਆਧਾਰ ਤੇ ਪੰਜਾਬੀ ਭਾਸ਼ਾ ਦੀ ਵਰਤੋਂ, ਪੰਜਾਬੀ ਭਾਸ਼ਾ ਦਾ ਅਧਿਆਪਨ ਅਤੇ ਪੰਜਾਬੀ ਦੇ ਵਿਕਾਸ ਲਈ ਕਾਰਜ ਕੀਤੇ ਜਾਂਦੇ ਸਨ। ਰਿਜਨਲ ਫਾਰਮੂਲੇ ਤਹਿਤ ਹਿੰਦੀ ਬੋਲਦੇ ਰਿਜਨ ਵਿਚ, ਪੰਜਾਬੀ ਭਾਸ਼ਾ ਨੂੰ ਦੂਜੀ ਭਾਸ਼ਾ ਵਜੋਂ ਪ੍ਰਵਾਨ ਕੀਤਾ ਜਾਂਦਾ ਸੀ ਅਤੇ ਪੰਜਾਬੀ ਰਿਜਨ ਵਿਚ ਹਿੰਦੀ ਭਾਸ਼ਾ ਨੂੰ। ਇਸ ਤਰ੍ਹਾਂ ਪੰਜਾਬੀ ਭਾਸ਼ਾ ਨੂੰ ਮੌਜੂਦਾ ਭੂਗੋਲਿਕ ਆਧਾਰ ਤੇ ਇਸ ਤਰ੍ਹਾਂ ਦੇਖਿਆ ਜਾ ਸਕਦਾ ਹੈ ਕਿ ਹੁਣ ਦੇ ਪੰਜਾਬ ਪ੍ਰਾਂਤ ਵਿਚ ਪੰਜਾਬੀ ਨੂੰ ਪਹਿਲੀ ਭਾਸ਼ਾ ਅਤੇ ਹਿੰਦੀ ਨੂੰ ਦੂਜੀ ਭਾਸ਼ਾ, ਅਰਥਾਤ ਲਿੰਕ ਭਾਸ਼ਾ ਵਜੋਂ ਪ੍ਰਵਾਨ ਕੀਤਾ ਗਿਆ ਸੀ ਜਦੋਂ ਕਿ ਹਿੰਦੀ ਰਿਜਨ ਅਰਥਾਤ ਹਰਿਆਣੇ ਤੇ ਹੋਰ ਇਲਾਕਿਆਂ ਵਿਚ ਪੰਜਾਬੀ ਨੂੰ ਦੂਜੀ ਭਾਸ਼ਾ ਦਾ ਸਥਾਨ ਪ੍ਰਾਪਤ ਸੀ। ਉਸ ਤਰ੍ਹਾਂ ਪੰਜਾਬੀ ਰਿਜਨ ਵਿਚ ਪਹਿਲੀ ਭਾਸ਼ਾ ਵਜੋਂ ਅਤੇ ਹਰਿਆਣੇ ਵਿਚ ਦੂਜੀ ਭਾਸ਼ਾ ਵਜੋਂ ਹਰ ਪੱਧਰ 'ਤੇ ਪੰਜਾਬੀ ਨੂੰ ਪ੍ਰਵਾਨ ਕੀਤਾ ਜਾ ਚੁਕਾ ਸੀ। ਸਮੁਚੇ ਪੰਜਾਬ ਦੇ ਪ੍ਰਬੰਧ ਵਿਚ ਪੰਜਾਬੀ, ਹਿੰਦੀ ਅਤੇ ਅੰਗਰੇਜ਼ੀ ਤਿੰਨ ਭਾਸ਼ਾਵਾਂ ਵਿਚੋਂ ਕਿਸੇ ਇਕ ਭਾਸ਼ਾ ਵਿਚ ਕੰਮ ਹੁੰਦਾ ਸੀ।

੧ ਨਵੰਬਰ ੧੯੬੬ ਤੋਂ ਨਵੇਂ ਪੰਜਾਬ ਦੀ ਹੋਂਦ ਨਾਲ ਹਰਿਆਣੇ ਵਾਲੇ ਖਿੱਤੇ ਵਿਚ ਪੰਜਾਬੀ ਨੂੰ ਲਗਪਗ ਹਰ ਪੱਧਰ ਤੇ ਮਨਫ਼ੀ ਕਰ ਦਿਤਾ ਗਿਆ ਜਦਕਿ ਦਾਅਵਿਆਂ ਅਨੁਸਾਰ ਦੂਜੇ ਪਾਸੇ ਇਹ ਉਮੀਦ ਰਖੀ ਗਈ ਸੀ ਕਿ ਪੰਜਾਬੀ ਵਿਚ ਭਾਸ਼ਾ, ਸਾਹਿਤ ਅਤੇ ਸਭਿਆਚਾਰ ਦੇ ਵਿਕਾਸ ਲਈ, ਸਮੁਚਾ ਧਿਆਨ ਪੰਜਾਬੀ ਵੱਲ ਹੀ ਹੋਵੇਗਾ ਅਤੇ ਸਰਕਾਰੀ ਕੰਮਕਾਜ ਵਿਚ ਪੰਜਾਬੀ ਦੀ ਵਰਤੋਂ ਕੀਤੀ ਜਾਵੇਗੀ। ਪੰਜਾਬੀ ਦੇ ਵਿਕਾਸ ਵਿਚ ਯੂਨੀਵਰਸਿਟੀਆਂ ਅਤੇ ਵਿਦਿਅਕ ਅਦਾਰਿਆਂ ਵਿਚ ਯੋਗ ਪ੍ਰਬੰਧ ਕੀਤੇ ਜਾਣਗੇ ਅਤੇ ਆਪਣੇ ਛੋਟੇ ਜਹੇ ਘਰ ਵਿਚ ਪੰਜਾਬੀ ਭਾਸ਼ਾ, ਸਾਹਿਤ ਤੇ ਸਭਿਆਚਾਰ ਪ੍ਰਭਾਵਸ਼ਾਲੀ ਰੂਪ ਵਿਚ ਪ੍ਰਫੁਲਤ ਹੋ ਸਕੇਗਾ।

ਪਰ ਅੱਜ ੩੦ ਸਾਲ ਬਾਅਦ ਸਥਿਤੀ ਇਸ ਦੇ ਵਿਪਰੀਤ ਨਜ਼ਰ ਆਉਂਦੀ ਹੈ। ਪੰਜਾਬ ਅਸੂਲੀ ਤੌਰ ਤੇ ਇਕ-ਭਾਸ਼ੀ ਹੁੰਦਾ ਹੋਇਆ ਵੀ ਅਮਲੀ ਤੌਰ ਤੇ ਤ੍ਰੈ-ਭਾਸ਼ੀ ਪ੍ਰਾਂਤ ਬਣ ਚੁਕਾ ਹੈ। ਦਫ਼ਤਰੀ ਪੱਧਰ ਤੇ ਅੰਗਰੇਜ਼ੀ ਦੀ ਵਰਤੋਂ ਨਿਰੰਤਰ ਚੱਲ ਰਹੀ ਹੈ। ਦਫਤਰਾਂ ਵਿਚ ਪੰਜਾਬੀ ਨੂੰ ਲਾਗੂ ਕਰਨ ਲਈ ਸਰਕਾਰੀ ਪੱਧਰ ਤੇ ਸਾਕਾਰਾਤਮਕ ਰੂਪ ਵਿਚ ਯਤਨ ਕਰਨ ਦੀ ਥਾਂ ਸਰਕਾਰ ਵਲੋਂ ਨਾਕਾਰਾਤਮਕ ਰੁਚੀ ਅਪਣਾਈ ਜਾ ਰਹੀ ਹੈ। ਸਰਕਾਰੀ ਕੰਮਕਾਜਾਂ ਵਿਚ ਅੰਗਰੇਜ਼ੀ ਦੀ ਵਰਤੋਂ ਖੁਲ੍ਹ ਕੇ ਕੀਤੀ ਜਾ ਰਹੀ ਹੈ। ਸਰਕਾਰੀ ਪੱਧਰ ਤੇ ਅਫਸਰਾਂ ਵਲੋਂ ਆਮ ਤੌਰ ਤੇ ਸਾਰਾ ਕੰਮਕਾਜ ਅੰਗਰੇਜ਼ੀ ਵਿਚ ਹੀ ਕੀਤਾ ਜਾਂਦਾ ਹੈ।

ਮੁਖ ਮੰਤਰੀ ਸਰਦਾਰ ਲਛਮਣ ਸਿੰਘ ਗਿੱਲ ਦੀ ਸਰਕਾਰ ਸਮੇਂ ਪੰਜਾਬੀ ਨੂੰ ਰਾਜ ਭਾਸ਼ਾ ਦਾ ਦਰਜਾ ਤਾਂ ਪ੍ਰਾਪਤ ਹੋ ਗਿਆ, ਪਰ ਇਸ ਨੂੰ ਅਮਲੀ ਰੂਪ ਦੇਣ ਲਈ ਇਸ ਦੇ ਨਿਯਮ ਅਤੇ ਉਪਨਿਯਮ ਇਤਨੇ ਲੰਮੇ ਅਰਸੇ ਦੇ ਬਾਵਜੂਦ ਨਹੀਂ ਬਣਾਏ ਗਏ ਜਿਨ੍ਹਾਂ ਅਧੀਨ ਪੰਜਾਬੀ ਵਿਚ ਕੰਮ ਨਾ ਕਰਨ ਵਾਲਿਆਂ ਵਿਰੁਧ ਕਾਰਵਾਈ ਕੀਤੀ ਜਾ ਸਕਦੀ ਹੋਵੇ। ਪੰਜਾਬੀ ਦੀਆਂ ਲੇਖਕ ਸਭਾਵਾਂ, ਵਖ ਵਖ ਪੰਜਾਬੀ ਹਿਤੈਸ਼ੀ ਸੰਸਥਾਵਾਂ ਅਤੇ ਰਾਜਸੀ ਪਾਰਟੀਆਂ ਵਲੋਂ ਇਸ ਮਨੋਰਥ ਲਈ ਕੀਤੇ ਗਏ ਸਾਰੇ ਯਤਨ ਵਿਫਲ ਹੋ ਗਏ। ਏਥੋਂ ਤਕ ਕਿ ਪੰਜਾਬੀ ਲੇਖਕਾਂ ਦੀਆਂ ਗ੍ਰਿਫਤਾਰੀਆਂ ਵੀ ਸਰਕਾਰੀ ਤੌਰ-ਤਰੀਕੇ ਅਤੇ ਮਨਸ਼ੇ ਵਿਚ ਕੋਈ ਤਬਦੀਲੀ ਨਾ ਲਿਆ ਸਕੀਆਂ। ਇਸ ਸਥਿਤੀ ਵਿਚ ਪੰਜਾਬੀ ਭਾਸ਼ਾ ਨੂੰ ਸਰਕਾਰੀ ਕੰਮਕਾਜ ਦੀ ਭਾਸ਼ਾ ਵਜੋਂ ਕਾਨੂੰਨੀ ਘੇਰੇ ਵਿਚ ਨਾ ਲਿਆਣਾ, ਦਰਅਸਲ ਭਾਸ਼ਾ ਦੇ ਆਧਾਰ 'ਤੇ ਪੰਜਾਬੀ ਪ੍ਰਾਂਤ ਦੀ ਸਥਾਪਨਾ ਦੇ ਮੂਲ ਮਨੋਰਥ ਦੀ ਅਵਹੇਲਣਾ ਹੀ ਨਹੀਂ,

ਸਗੋਂ ਪੰਜਾਬੀ ਪ੍ਰਤੀ ਅਕ੍ਰਿਤਘਣਤਾ ਦਾ ਪ੍ਰਗਟਾਵਾ ਵੀ ਹੈ।

ਪੈਪਸੂ ਦੀ ਸਰਕਾਰ ਸਮੇਂ ਪੰਜਾਬੀ ਦੇ ਵਿਕਾਸ ਲਈ ਇਕ ਵੱਖਰਾ 'ਪੰਜਾਬੀ ਮਹਿਕਮਾ' ਸਥਾਪਤ ਕੀਤਾ ਗਿਆ ਸੀ ਜਿਸ ਦਾ ਨਾਮਕਰਣ 'ਭਾਸ਼ਾ ਵਿਭਾਗ ਪੰਜਾਬ' ਕੀਤਾ ਜਾ ਚੁਕਾ ਹੈ। 'ਪੰਜਾਬੀ ਮਹਿਕਮਾ' ਪੰਜਾਬੀ ਦੇ ਵਿਕਾਸ ਲਈ ਇਕਸੁਰਤਾ ਅਤੇ ਇਕਮੁੱਠਤਾ ਨਾਲ ਪ੍ਰਤੀਬੱਧ ਹੋ ਕੇ ਕਾਰਜਸ਼ੀਲ ਸੀ, ਜਦੋਂਕਿ ਅੱਜ 'ਭਾਸ਼ਾ ਵਿਭਾਗ ਪੰਜਾਬ' ਪੰਜਾਬੀ ਦੇ ਵਿਕਾਸ ਲਈ ਪ੍ਰਤੀਬੱਧ ਨਾ ਹੁੰਦਾ ਹੋਇਆ ਹਿੰਦੀ, ਸੰਸਕ੍ਰਿਤ, ਉਰਦੂ ਅਤੇ ਅੰਗਰੇਜ਼ੀ ਲਈ ਵਧੇਰੇ ਹਿਤ ਪਾਲ ਰਿਹਾ ਹੈ। ਪੰਜਾਬੀ ਦੇ ਵਿਕਾਸ ਲਈ ਗਠਿਤ ਕੀਤਾ ਗਿਆ 'ਭਾਸ਼ਾ ਵਿਭਾਗ ਪੰਜਾਬ' ਸੌੜੇ ਰਾਜਨੀਤਕ ਮਨੋਰਥਾਂ ਅਤੇ ਸੰਕੀਰਣ ਸੋਚ ਕਾਰਨ, ਪੰਜਾਬੀ ਭਾਸ਼ਾ ਦੇ ਵਿਕਾਸ ਦਾ 'ਵਿਭਾਗ' ਨਾ ਰਹਿੰਦਾ ਹੋਇਆ ਚਾਰ ਭਾਸ਼ਾਵਾਂ ਦੇ 'ਵਿਕਾਸ' ਵਾਲਾ ਬਹੁਭਾਸ਼ੀ ਵਿਭਾਗ ਬਣ ਕੇ ਰਹਿ ਗਿਆ ਹੈ। ਜਿਸ ਕਾਰਨ ਇਕ ਪਾਸੇ ਤਾਂ ਪੰਜਾਬੀ ਦੇ ਵਿਕਾਸ ਵਾਲੇ ਬਜਟ ਵਿਚ ਘਾਟ ਆ ਗਈ ਹੈ ਅਤੇ ਦੂਜੇ ਪੰਜਾਬੀ ਭਾਸ਼ਾ ਦੇ ਵਿਕਾਸ ਸੰਬੰਧੀ ਹਿਤ ਪਾਲਣ ਦੀ ਭਾਵਨਾ ਦਾ ਪੇਤਲਾਪਣ ਸਪਸ਼ਟ ਤੌਰ ਤੇ ਦ੍ਰਿਸ਼ਟੀਗੋਚਰ ਹੋ ਰਿਹਾ ਹੈ। ਇਹੀ ਕਾਰਨ ਹੈ ਕਿ 'ਭਾਸ਼ਾ ਵਿਭਾਗ ਪੰਜਾਬ' ਪੰਜਾਬੀ ਦੇ ਵਿਗਿਆਨਕ ਪੱਧਰ ਦੇ ਵਿਕਾਸ ਲਈ, ਕਿਸੇ ਯੋਜਨਾਬੱਧ ਢੰਗ ਨਾਲ ਕੰਮ ਕਰਨ ਦੀ ਥਾਂ ਕੇਵਲ 'ਲੋਕ ਸੰਪਰਕ ਵਿਭਾਗ' ਦੀ ਪੱਧਰ ਤੇ ਹੀ ਕਾਰਜਸ਼ੀਲ ਹੈ ਜਿਸ ਕਾਰਨ, ਪੰਜਾਬੀ ਦੇ ਵਿਕਾਸ ਲਈ ਰਾਖਵੇਂ ਬਜਟ ਨੂੰ ਇਕ ਪਾਸੇ ਹਿੰਦੀ, ਸੰਸਕ੍ਰਿਤ, ਉਰਦੂ ਅਤੇ ਅੰਗਰੇਜ਼ੀ ਲਈ ਖਰਚਿਆ ਜਾ ਰਿਹਾ ਹੈ ਅਤੇ ਦੂਜੇ ਪਾਸੇ ਗਲਤ ਨੀਤੀਆਂ ਕਾਰਨ ਪੰਜਾਬੀ ਦੇ ਵਿਕਾਸ ਲਈ ਵਿਗਿਆਨਕ ਭਾਸ਼ਾ ਯੋਜਨਾਬੰਦੀ ਦੀ ਘਾਟ ਕਾਰਨ, ਸਪਸ਼ਟ ਮੰਤਵਾਂ ਦੀ ਪੂਰਤੀ ਕਰਨ ਤੋਂ ਅਸਮਰਥ ਹੈ। ਇਸ ਤਰ੍ਹਾਂ 'ਭਾਸ਼ਾ ਵਿਭਾਗ ਪੰਜਾਬ' ਆਪਣੇ ਸਥਾਪਨਾ-ਉਦੇਸ਼ਾਂ ਦੀ ਉਲੰਘਣਾ ਕਰਦਾ ਹੋਇਆ ਪੰਜਾਬੀ ਭਾਸ਼ਾ ਦੇ ਵਿਕਾਸ ਪ੍ਰਤੀ ਉਦਾਸੀਨਤਾ ਦਾ ਵਤੀਰਾ ਧਾਰਨ ਕਰਦਾ ਪ੍ਰਤੀਤ ਹੁੰਦਾ ਹੈ।

ਪੰਜਾਬੀ ਦੇ ਵਿਕਾਸ ਲਈ 'ਭਾਸ਼ਾ ਵਿਭਾਗ ਪੰਜਾਬ' ਵਾਂਗ ਹੀ ਪੰਜਾਬ ਰਾਜ ਯੂਨੀਵਰਸਿਟੀ ਟੈਕਸਟ ਬੁਕ ਬੋਰਡ, ਪੰਜਾਬ ਆਰਟਸ ਕੌਂਸਲ, ਅਕਾਦਮਿਕ ਸੈੱਲ, ਪੰਜਾਬ ਸਕੂਲ ਸਿਖਿਆ ਬੋਰਡ ਆਦਿ ਸੰਸਥਾਵਾਂ ਵੀ ਵਖ ਵਖ ਪ੍ਰਸਥਿਤੀਆਂ ਵਿਚ ਪੰਜਾਬੀ ਭਾਸ਼ਾ ਪ੍ਰਤੀ ਆਪਣੇ ਮੋਹ ਦਾ ਪ੍ਰਗਟਾਵਾ ਕਰਨ ਤੋਂ ਅਸਮਰਥ ਰਹੀਆਂ ਹਨ। ਪੰਜਾਬ ਆਰਟਸ ਕੌਂਸਲ ਜੋ ਕਿ ਪੰਜਾਬ ਸਰਕਾਰ ਦੀ ਹੈ, ਪੰਜਾਬੀ ਦੇ ਵਿਕਾਸ ਲਈ ਗਠਿਤ ਇਕ ਖੁਦਮੁਖਤਾਰ ਸੰਸਥਾ ਹੈ। ਇਹ ਸੰਸਥਾ ਆਪਣਾ ਸਾਰਾ ਕੰਮ ਅੰਗਰੇਜ਼ੀ ਵਿਚ ਕਰਦੀ ਹੈ ਅਤੇ ਆਪਣੇ ਸਮਾਗਮਾਂ ਦੇ ਸੱਦਾ-ਪੱਤਰ ਵੀ ਅੰਗਰੇਜ਼ੀ ਵਿਚ ਭੇਜ ਕੇ ਆਪਣਾ ਮਾਣ ਮਹਿਸੂਸ ਕਰਦੀ ਹੈ। ਪੰਜਾਬ ਰਾਜ ਯੂਨੀਵਰਸਿਟੀ ਟੈਕਸਟ ਬੁਕ ਬੋਰਡ ਆਪਣੇ ਵਿਭਾਗੀ ਝਗੜਿਆਂ ਦਾ ਸ਼ਿਕਾਰ ਹੋ ਕੇ ਕਾਫੀ ਸਮੇਂ ਤੋਂ ਕਾਰਜਹੀਣਤਾ ਦਾ ਪ੍ਰਭਾਵ ਦੇ ਰਿਹਾ ਹੈ। ਪੰਜਾਬ ਸਕੂਲ ਸਿਖਿਆ ਬੋਰਡ ਅਤੇ ਲੋਕ ਸੰਪਰਕ ਵਿਭਾਗ ਪੰਜਾਬ ਦੇ ਮੈਗਜ਼ੀਨ ਅਤੇ ਪੁਸਤਕਾਂ ਕਿਸੇ ਭਾਸ਼ਾ-ਯੋਜਨਾ ਪ੍ਰਬੰਧ ਦੇ ਤਹਿਤ ਪ੍ਰਕਾਸ਼ਿਤ ਨਹੀਂ ਹੋ ਰਹੇ ਸਗੋਂ ਸਰਕਾਰੀ ਪੱਧਰ ਅਤੇ ਇਕ ਸਾਧਾਰਨ ਕਾਰਵਾਈ ਵਜੋਂ ਹੀ ਪ੍ਰਕਾਸ਼ਿਤ ਕੀਤੇ ਜਾ ਰਹੇ ਹਨ।

ਇਸ ਸਥਿਤੀ ਵਿਚ ਇਹ ਸਪਸ਼ਟ ਹੋ ਜਾਂਦਾ ਹੈ ਕਿ ਭਾਸ਼ਾ ਦੇ ਆਧਾਰ 'ਤੇ ਪੰਜਾਬ ਪ੍ਰਾਂਤ ਦੀ ਸਥਾਪਨਾ ਦੇ ਬਾਵਜੂਦ ਪੰਜਾਬੀ ਭਾਸ਼ਾ ਨੂੰ ਲੋੜੀਂਦਾ ਸਥਾਨ ਪ੍ਰਾਪਤ ਨਹੀਂ ਹੋਇਆ ਅਤੇ ਸਰਕਾਰੀ ਨੀਤੀਆਂ, ਅਫਸਰਸ਼ਾਹੀ ਦੀ ਕਾਰਜ-ਸ਼ੀਲਤਾ ਅਤੇ ਸਾਧਾਰਨ ਲੋਕਾਂ ਦੀ ਉਦਾਸੀਨਤਾ ਕਾਰਨ, ਪੰਜਾਬੀ ਨੂੰ ਸਰਕਾਰੀ ਪੱਧਰ ਤੇ ਸਨਮਾਨ ਯੋਗ ਸਥਾਨ ਪ੍ਰਾਪਤ ਨਾ ਹੋਣ ਕਾਰਨ ਦੁਸ਼ਵਾਰੀਆਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ।

ਅਕਾਦਮਿਕ ਪੱਧਰ 'ਤੇ ਪੰਜਾਬੀ ਭਾਸ਼ਾ ਨੂੰ, ਪਿਛਲੇ ਕੁਝ ਸਮੇਂ ਤੋਂ ਅਧਿਆਪਨ ਦੇ ਪ੍ਰਕਰਣ ਵਿਚ ਕੁਝ ਪ੍ਰਾਪਤੀਆਂ ਜ਼ਿਕਰਯੋਗ ਹਨ। ਇਸ ਸਮੇਂ ਬੀ. ਏ. ਪੱਧਰ ਤਕ ਪੰਜਾਬੀ ਨੂੰ ਲਾਜ਼ਮੀ ਵਿਸ਼ੇ ਵਜੋਂ ਪੜ੍ਹਾਇਆ ਜਾ ਰਿਹਾ ਹੈ ਪਰ ਯੂਨੀਵਰਸਿਟੀਆਂ ਦੀ ਪੱਧਰ 'ਤੇ ਵੀ ਇਕ ਵਿਸ਼ੇਸ਼ ਵਰਗ ਵਲੋਂ ਇਸ ਲਾਗੂ ਹੋਈ ਨੀਤੀ ਵਿਚ ਵੀ ਢਿੱਲ ਦੀ ਮੰਗ ਕੀਤੀ ਜਾ ਰਹੀ ਹੈ ਅਤੇ ਕਈ ਪੱਧਰਾਂ 'ਤੇ ਨਿਯਮਾਂ ਦੀ ਸੋਧ ਤੋਂ ਬਿਨਾਂ ਹੀ ਢਿੱਲ ਦਿਤੀ ਜਾ ਰਹੀ ਹੈ। ਪੰਜਾਬ ਅਤੇ ਹਰਿਆਣਾ ਹਾਈਕੋਰਟ ਵਲੋਂ ਚੰਡੀਗੜ੍ਹ (ਕੇਂਦਰੀ ਸ਼ਾਸਤ) ਦੇ ਵਿਦਿਆਰਥੀਆਂ ਲਈ ਕੀਤਾ ਗਿਆ ਫੈਸਲਾ ਇਸ ਕਥਨ ਦੀ ਪੁਸ਼ਟੀ ਕਰਦਾ ਹੈ। ਇਹ ਵਤੀਰਾ ਵਾਸਤਵ ਵਿਚ ਪੰਜਾਬੀ ਪ੍ਰਤੀ ਪ੍ਰਤੀਬੱਧਤਾ ਦੀ ਘਾਟ ਦਾ ਹੀ ਨਤੀਜਾ ਹੈ। ਕਾਲਜਾਂ ਵਿਚ ਬੀ.ਏ. ਦੀ ਪੱਧਰ ਤੇ ਪੰਜਾਬੀ ਲਾਜ਼ਮੀ ਵਿਸ਼ੇ ਵਜੋਂ ਪੜ੍ਹਾਉਣ ਦੀ ਥਾਂ ਤੇ ਪੰਜਾਬੀ ਦੇ ਸਭਿਆਚਾਰਕ ਇਤਿਹਾਸ ਨੂੰ ਅੰਗਰੇਜ਼ੀ ਵਿਚ ਹੀ ਪੜ੍ਹਾਇਆ ਜਾ ਰਿਹਾ ਹੈ ਅਤੇ ਵਖ

ਵੱਖ ਕਾਰਨਾਂ ਕਾਰਨ, ਯੂਨੀਵਰਸਿਟੀ ਅਧਿਕਾਰੀ ਵਿਦਿਆਰਥੀਆਂ ਨੂੰ ਵਿਸ਼ੇਸ਼ ਛੋਟ ਦੇ ਕੇ ਪੰਜਾਬੀ ਨੂੰ ਲਾਜ਼ਮੀ ਵਿਸ਼ੇ ਵਜੋਂ ਨਾ ਪੜ੍ਹਾਉਣ ਦੀ ਸਹਿਮਤੀ ਦੇ ਰਹੇ ਹਨ। ਏਸੇ ਤਰ੍ਹਾਂ ਹੀ ਵਖ ਵਖ ਅਨੁਸ਼ਾਸਨਾਂ ਜਿਵੇਂ ਸਾਇੰਸ, ਐਗਰੀਕਲਚਰ, ਮੈਡੀਕਲ, ਕਾਮਰਸ, ਸਮਾਜ ਵਿਗਿਆਨ ਆਦਿ ਵਿਸ਼ਿਆਂ ਵਿਚ ਭਾਸ਼ਾ ਵਿਗਿਆਨ ਦੇ ਮੁਢਲੇ ਸਿਧਾਂਤਾਂ ਦੀ ਅਵਹੇਲਨਾ ਕਰਦੇ ਹੋਏ ਸਾਰੇ ਅਨੁਸ਼ਾਸਨਾਂ ਦਾ, ਇਕੋ ਇਕ ਹੀ ਪੰਜਾਬੀ ਪਾਠਕ੍ਰਮ ਕਰਕੇ ਅਕਾਦਮਿਕ ਪੱਧਰ ਤੇ ਪੰਜਾਬੀ ਦੇ ਵਿਕਾਸ ਅਤੇ ਸਨਮਾਨ ਵਿਚ ਰੋੜਾ ਅਟਕਾਉਣ ਦੀ ਯੋਜਨਾਬੱਧ ਸ਼ਰਾਰਤ ਕੀਤੀ ਜਾ ਰਹੀ ਹੈ। ਯੂਨੀਵਰਸਿਟੀਆਂ ਵਿਚ ਅੰਡਰ-ਗਰੈਜੂਏਟ ਪੱਧਰ ਤੇ ਪੰਜਾਬੀ ਅਧਿਆਪਨ ਦੀ ਸਥਿਤੀ ਅਤੇ ਇਸ ਸਬੰਧੀ ਨਿਰੰਤਰ ਤੌਰ ਤੇ ਸਾਜ਼ਸ਼ੀ ਢੰਗ ਨਾਲ ਇਕ ਵਰਗ ਵਲੋਂ ਹੋ ਰਹੇ ਵਿਰੋਧ ਕਾਰਨ ਪੰਜਾਬੀ ਦੇ ਭਵਿਖ ਸਬੰਧੀ ਹਰ ਸਮੇਂ ਪ੍ਰਸ਼ਨ ਚਿੰਨ੍ਹ ਲਗਿਆ ਰਹਿੰਦਾ ਹੈ।

ਭਾਸ਼ਾ, ਸਾਹਿਤ ਤੇ ਸਭਿਆਚਾਰ ਦੇ ਵਿਕਾਸ ਲਈ ਯੂਨੀਵਰਸਿਟੀਆਂ ਵਿਚ ਅਧਿਆਪਨ ਤੋਂ ਇਲਾਵਾ ਖੋਜ-ਕਾਰਜਾਂ ਲਈ ਵਿਸ਼ੇਸ਼ ਯੋਗਦਾਨ ਪਾਇਆ ਜਾਣਾ ਅਨਿਵਾਰੀ ਹੁੰਦਾ ਹੈ। ਇਸ ਵਿਕਾਸ ਪ੍ਰਕਿਰਿਆ ਵਿਚ ਕੋਸ਼ਾਂ, ਸ਼ਬਦਾਵਲੀਆਂ, ਸਰੋਤ ਗਰੰਥਾਂ, ਅਧਿਆਪਨ ਸਾਮੱਗਰੀ, ਕਲਾਸਕੀ ਸਾਹਿਤ, ਮੂਲ ਪਾਠ-ਸਾਮੱਗਰੀ, ਖੇਤਰੀ ਖੋਜ ਆਦਿ ਨੂੰ ਤਿਆਰ ਕਰਨ ਲਈ ਸਾਧਨ ਜੁਟਾਉਣੇ ਤੇ ਇਨ੍ਹਾਂ ਨੂੰ ਅਮਲੀ ਰੂਪ ਦੇਣ ਲਈ ਯਤਨਸ਼ੀਲ ਹੋਣਾ, ਯੂਨੀਵਰਸਿਟੀਆਂ ਦੀ ਸਭ ਤੋਂ ਵੱਡੀ ਜ਼ਿਮੇਵਾਰੀ ਸਮਝੀ ਜਾਂਦੀ ਹੈ। ਪੰਜਾਬੀ ਭਾਸ਼ਾ ਦੇ ਵਿਕਾਸ ਲਈ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੂੰ ਛਡਕੇ ਕੋਈ ਵੀ ਯੂਨੀਵਰਸਿਟੀ ਇਮਾਨਦਾਰੀ ਨਾਲ ਪੰਜਾਬੀ ਦੇ ਵਿਕਾਸ ਨਾਲ ਜੁੜੀ ਹੋਈ ਪ੍ਰਤੀਤ ਨਹੀਂ ਹੁੰਦੀ। ਪੰਜਾਬੀ ਯੂਨੀਵਰਸਿਟੀ ਪਟਿਆਲਾ ਨੇ ਵੀ ਪਿਛਲੇ ਕੁਝ ਸਾਲਾਂ ਤੋਂ ਹੀ ਪੰਜਾਬੀ ਦੇ ਵਿਕਾਸ ਲਈ ਯੋਜਨਾ ਬੱਧ ਢੰਗ ਨਾਲ ਕੰਮ ਆਰੰਭਿਆ ਹੈ ਜਦੋਂ ਕਿ ਪੰਜਾਬ ਦੀਆਂ ਦੂਸਰੀਆਂ ਤਿੰਨਾਂ ਯੂਨੀਵਰਸਿਟੀਆਂ (ਗੁਰੂ ਨਾਨਕ ਦੇਵ ਯੂਨੀਵਰਸਿਟੀ, ਪੰਜਾਬ ਯੂਨੀਵਰਸਿਟੀ, ਖੇਤੀਬਾੜੀ ਯੂਨੀਵਰਸਿਟੀ) ਵਿਚ ਖੋਜ ਕਾਰਜ ਲਗਭਗ ਬੰਦ ਹੋ ਚੁਕਾ ਹੈ। ਇਸ ਦੇ ਵਿਪਰੀਤ ਇਨ੍ਹਾਂ ਯੂਨੀਵਰਸਿਟੀਆਂ ਵਿਚ ਪੰਜਾਬੀ ਨਾਲ ਸੰਬੰਧਿਤ ਵਿਭਾਗਾਂ ਨੂੰ ਵਿਕਾਸ ਦੇ ਪੱਖ 'ਤੇ ਤੋਰਨ ਦੀ ਥਾਂ ਇਹਨਾਂ ਨੂੰ ਵਧ ਤੋਂ ਵਧ ਸੁੰਗੇੜਿਆ ਜਾ ਰਿਹਾ ਹੈ ਅਤੇ ਇਹਨਾਂ ਵਿਭਾਗਾਂ ਨਾਲ ਸੰਬੰਧਿਤ ਸਮਸਿਆਵਾਂ ਦੇ ਸਮਾਧਾਨ ਤਲਾਸ਼ ਕਰਨੋ ਦੀ ਥਾਂ ਵਿਗਾੜ ਵੱਲ ਧਕੇਲਿਆ ਜਾਂਦਾ ਰਿਹਾ ਹੈ, ਜਿਸ ਦੇ ਨਤੀਜੇ ਵਜੋਂ ਪੰਜਾਬੀ ਦੇ ਵਿਕਾਸ ਲਈ ਸਮੁਚੇ ਤੌਰ ਤੇ ਆਉਣ ਵਾਲੇ ਸਮਿਆਂ ਲਈ ਬਹੁਤ ਵੱਡਾ ਨੁਕਸਾਨ ਕਰ ਰਹੀ ਪਤੀਤ ਹੁੰਦੀ ਹੈ। ਇਸ ਲਈ ਇਸ ਸਥਿਤੀ ਵਿਚ ਪੰਜਾਬ ਸਰਕਾਰ ਨੂੰ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੇ ਪੈਟਰਨ 'ਤੇ ਦੂਜੀਆਂ ਯੂਨੀਵਰਸਿਟੀਆਂ ਨੂੰ ਪੰਜਾਬੀ ਵਿਕਾਸ ਫੰਡ ਦੇ ਅੰਤਰਗਤ ਵਿਸ਼ੇਸ਼ ਤੌਰ ਤੇ ਅਨੁਦਾਨ ਦਿੱਤਾ ਜਾਵੇ ਅਤੇ ਇਹ ਸੁਨਿਸ਼ਚਿਤ ਕੀਤਾ ਜਾਵੇ ਕਿ ਇਸ ਵਿਸ਼ੇਸ਼ ਵਿਕਾਸ ਫੰਡ ਨੂੰ ਕੇਵਲ ਪੰਜਾਬੀ ਭਾਸ਼ਾ ਦੇ ਵਿਕਾਸ ਲਈ ਹੀ ਵਰਤਿਆ ਜਾਵੇਗਾ। ਯੂਨੀਵਰਸਿਟੀਆਂ ਵਿਚ ਪੰਜਾਬੀ ਖੋਜ ਵਿਭਾਗਾਂ, ਪੰਜਾਬੀ ਅਧਿਆਪਨ ਵਿਭਾਗਾਂ ਦਾ ਵਿਕਾਸ ਕੀਤਾ ਜਾਵੇ ਅਤੇ ਆਧੁਨਿਕ ਲੀਹਾਂ 'ਤੇ ਪੰਜਾਬੀ ਖੋਜ ਅਤੇ ਅਧਿਆਪਨ ਨੂੰ ਪ੍ਰਭਾਵੀ ਬਣਾਉਣ ਲਈ ਨਵੀਂ ਦਿਸ਼ਾ ਪ੍ਰਦਾਨ ਕੀਤੀ ਜਾਵੇ।

ਸਮੁਚੇ ਤੌਰ 'ਤੇ ਇਹ ਕਿਹਾ ਜਾ ਸਕਦਾ ਹੈ ਕਿ ੩੦ ਸਾਲਾਂ ਦੇ ਇਸ ਲੰਬੇ ਸਮੇਂ ਵਿਚ ਪੰਜਾਬੀ ਭਾਸ਼ਾ ਦੇ ਆਧਾਰ 'ਤੇ ਪੰਜਾਬ ਪ੍ਰਾਂਤ ਦੀ ਸਥਾਪਨਾ ਦੇ ਬਾਵਜੂਦ, ਮਾਨਸਿਕ ਤੌਰ 'ਤੇ ਪੰਜਾਬੀਆਂ ਨੇ, ਪੰਜਾਬੀ-ਮਾਤ-ਭਾਸ਼ਾ ਨੂੰ ਆਪਣੀ ਮਾਨਸਿਕਤਾ ਦਾ ਹਿੱਸਾ ਨਾ ਬਣਾਉਂਦੇ ਹੋਏ ਆਪਣੀ ਵਿਦਵਤ, ਸਮੁੱਚਾ ਰੁਤਬਾ ਅਤੇ 'ਸੈਕੂਲਰ' ਹੋਣ ਦਾ ਪ੍ਰਭਾਵ ਦੇਣ ਲਈ ਪੰਜਾਬੀ ਨਾਲ ਨਿਰੰਤਰ ਧ੍ਰੋਹ ਕਮਾਇਆ ਹੈ। ਏਥੇ ਇਹ ਵੀ ਸਪੱਸ਼ਟ ਕਰਨਾ ਉਚਿਤ ਹੋਵੇਗਾ ਕਿ ਸਾਧਾਰਨ ਲੋਕਾਂ ਦੀ ਭਾਸ਼ਾ ਦੇ ਵਿਕਾਸ ਲਈ ਸਰਕਾਰ, ਅਫ਼ਸਰਸ਼ਾਹੀ, ਪ੍ਰਭਾਵਸ਼ਾਲੀ ਅਧਿਕਾਰੀ ਅਤੇ ਕੁਲੀਨ ਵਰਗ ਤੋਂ ਕਦੇ ਵੀ ਸਹੀ ਅਰਥਾਂ ਵਿਚ ਸਹਿਯੋਗ ਦੀ ਆਸ ਰੱਖਣੀ ਉਚਿਤ ਨਹੀਂ ਹੁੰਦੀ, ਕਿਉਂਕਿ ਉਨ੍ਹਾਂ ਦੇ ਹਿਤ ਵਿਸ਼ੇਸ਼ ਵਰਗ ਦੀ ਭਾਸ਼ਾ (ਜੋ ਆਮ ਤੌਰ 'ਤੇ ਮਾਤ-ਭਾਸ਼ਾ ਨਹੀਂ ਹੁੰਦੀ) ਨਾਲ ਜੁੜੇ ਹੁੰਦੇ ਹਨ। ਇਸ ਲਈ ਉਦੋਂ ਹੀ ਭਾਸ਼ਾ ਵਿਕਾਸ ਕਰਦੀ ਹੈ ਜਦੋਂ ਸਾਧਾਰਨ ਲੋਕਾਂ ਵਿਚ ਮਾਤ-ਭਾਸ਼ਾ ਪ੍ਰਤਿ ਚੇਤਨਾ ਪੈਦਾ ਹੋਵੇ। ਇਸ ਲਈ ਪੰਜਾਬੀ ਭਾਸ਼ਾ ਦੇ ਵਿਕਾਸ ਲਈ ਸੁਖਾਵਾਂ ਮਾਹੌਲ ਸਥਾਪਤ ਕਰਨ ਹਿਤ ਲੋਕ-ਚੇਤਨਾ ਦੀ ਸਿਰਜਨਾ ਜ਼ਰੂਰੀ ਹੁੰਦੀ ਹੈ।

ਪੰਜਾਬੀ ਅਧਿਐਨ ਸਕੂਲ
ਗੁਰੂ ਨਾਨਕ ਦੇਵ ਯੂਨੀਵਰਸਿਟੀ
ਅੰਮ੍ਰਿਤਸਰ।

## ਗ਼ਜ਼ਲ

—ਸੁਰਿੰਦਰ ਸੋਹਲ

ਅੰਬਰ ਦੇ ਵਿਹੜੇ ਵਿਚ ਜਦ
ਕਾਲਖ਼ ਨੇ ਪੋਚਾ ਲਾਇਆ ਹੈ।
ਗ਼ਮ ਦਾ ਪੰਛੀ ਦਿਲ ਦੇ ਰੁੱਖ 'ਤੇ
ਰਾਤ ਬਿਤਾਵਣ ਆਇਆ ਹੈ।

ਪਿੱਤਰ ਪੂਜੇ, ਦਲੀਆ ਦੇਵੇ,
ਮੜ੍ਹੀਆਂ ਨੂੰ ਵੀ ਮੰਨਦਾ ਹੈ।
ਉਂਝ ਉਸ ਨੇ ਆਪਣੇ ਘਰ ਚਿੱਤਰ
ਨਾਨਕ ਦਾ ਲਟਕਾਇਆ ਹੈ।

ਕੀਤਾ ਦਾਨ ਗੁਰੂ ਘਰ ਉਸ ਨੇ
ਝੁਕ ਝੁਕ ਨੀਵਾਂ ਹੋ ਹੋ ਕੇ,
ਪਰ ਪੱਥਰ 'ਤੇ ਨਾਂ ਆਪਣਾ
ਮੋਟਾ ਮੋਟਾ ਲਿਖਵਾਇਆ ਹੈ।

ਜਿਸ ਦਾ ਬਾਪੂ 'ਪਾਣੀ ਪਾਣੀ'
ਕਰਦਾ ਪਿਆਸਾ ਮਰਿਆ ਸੀ,
ਉਸ ਨੇ ਪਿਉ ਦੀ ਯਾਦ 'ਚ
ਰਾਹ ਉੱਤੇ ਨਲਕਾ ਲਗਵਾਇਆ ਹੈ।

ਵਿਗਿਆਪਨ ਦੀ ਦੁਨੀਆਂ ਅੰਦਰ
ਹਰ ਅਨਜੋੜ ਹੀ ਜਾਇਜ਼ ਹੈ,
ਬਲਬ ਲਗਾ ਕੇ ਬੋਤਲ ਵਿਚ
ਸੂਰਜ ਦਾ ਲੇਬਲ ਲਾਇਆ ਹੈ।

ਜਿਸ ਨੂੰ ਭੁਲਣ ਆਇਆ ਸਾਂ ਡਲਹੌਜ਼ੀ
ਪਰ ਹਾਏ ਕਿਸਮਤ,
ਛੁੱਟੀਆਂ ਕੱਟਣ ਸ਼ਹਿਰ ਆਪਣੇ ਨਾਲ
ਉਹ ਵੀ ਏਥੇ ਆਇਆ ਹੈ।

ਜੁਗਨੂੰ ਅਪਣੀ ਲੋਅ ਦਾ ਮਾਲਿਕ,
ਚੰਨ ਬਿਗਾਨੀ ਮੰਗਦਾ ਹੈ,
ਜੁਗਨੂੰ ਚੰਨ ਤੋਂ ਕਿੰਨਾ ਵੱਡਾ
ਅੱਜ ਸਮਝ ਇਹ ਆਇਆ ਹੈ।

ਪਿੰਡ ਤੇ ਡਾਕ: ਸੰਗਲ ਸੋਹਲ (ਜਲੰਧਰ)

## ਬਾਪ ਹੋਣ ਦਾ ਅਹਿਸਾਸ

(ਬੇਟੇ ਸਹਿਜ ਦੇ ਨਾਂ)

★ਬਲਬੀਰ ਪਰਵਾਨਾ

ਬੇਟੇ ! ਮੈਂ ਤੈਨੂੰ ਬਹੁਤ ਚਾਹੁੰਦਾ ਹਾਂ
ਜਿਵੇਂ ਮਰ ਰਿਹਾ ਕੋਈ
ਚਾਹੁੰਦਾ ਹੈ ਜ਼ਿੰਦਗੀ ਨੂੰ

ਮੈਨੂੰ ਪਤਾ ਹੁੰਦੀ ਹੈ ਤੇਰੀ ਹਰ ਲੋੜ
ਤੇਰੇ ਸੰਕੇਤਾਂ ਦੇ ਅਰਥ
ਤੂੰ ਬੋਲ ਨਈਂ ਸਕਦਾ ਅਜੇ ਭਾਵੇਂ
ਪਰ ਮੈਨੂੰ ਤੇਰੇ ਨਾਲ ਗੱਲਾਂ ਕਰਕੇ
ਬਹੁਤ ਸਕੂਨ ਮਿਲਦਾ ਹੈ

ਸਫ਼ਰ ਦੌਰਾਨ
ਅਕਸਰ ਸੋਚਦਾ ਹਾਂ ਤੈਨੂੰ
ਪਲ ਪਲ ਦੀ ਤੇਰੀ ਸਰਗਰਮੀ
ਕਦੋਂ ਕੀ ਕਰ ਰਿਹਾ ਹੋਏਂਗਾ ?
ਤੂੰ ਮੇਰੀਆਂ ਸੋਚਾਂ ਵਿਚ ਆਣ ਵਸਦਾ ਹੈਂ।
ਕਿਲਕਾਰੀਆਂ ਮਾਰਦਾ
ਸੁਖਾਵਾਂ ਹੋ ਜਾਂਦਾ ਹੈ ਸਫ਼ਰ

ਬੇਟੇ ! ਤੂੰ ਅਜੇ ਬਹੁਤ ਛੋਟਾ ਹੈਂ
ਬਹੁਤ ਸਾਰਾ ਧਿਆਨ ਮੰਗਦਾ
ਪਰ ਕਦੀ ਅਕਾਊਂ ਨਹੀਂ ਲਗਿਆ
ਤੈਨੂੰ ਸਾਂਭਣਾ
ਤੇਰਾ ਧਿਆਨ ਰੱਖਣਾ—

ਸਾਡੇ ਪਤੀ ਪਤਨੀ ਦੇ ਝਗੜੇ
ਜਦੋਂ ਭੁਲਾ ਦੇਂਦੀ ਹੈ
......ਤੇਰੀ ਇਕੋ ਮੁਸਕਾਨ
ਤਾਂ ਮੈਨੂੰ ਆਪਣੇ ਬਰਾਬਰ ਦਾ ਲਗਦਾ ਹੈਂ ਤੂੰ
ਹਾਂ ਬੇਟੇ ! ਅਜੇ ਬਹੁਤ ਛੋਟਾ ਹੈ ਭਾਵੇਂ
ਪਰ ਤੇਰਾ ਅਹਿਸਾਸ ਬਹੁਤ ਵੱਡਾ ਹੈ।

# ਸਮਕਾਲੀ ਪੰਜਾਬੀ ਕਹਾਣੀ

—ਪਿਆਰਾ ਸਿੰਘ ਭੋਗਲ

ਪਹਿਲਾਂ ਵਾਂਗ ਹੀ ਅੱਜ ਵੀ ਪੰਜਾਬੀ ਦੇ ਬਹੁਤੇ ਸਾਹਿਤਕਾਰ ਦੋ ਰੂਪਾਂ ਵਿਚ ਸਾਹਿਤ ਰਚ ਰਹੇ ਹਨ—ਕਵਿਤਾ ਤੇ ਕਹਾਣੀ ਵਿਚ। ਕਹਾਣੀਕਾਰਾਂ ਵਲੋਂ ਨਾਵਲ ਰਚਣ ਦੀ ਪ੍ਰਵਿਰਤੀ ਵਧੀ ਹੈ, ਤਾਂ ਵੀ ਸੌ ਵਿਚੋਂ ਅੱਸੀ ਪੰਜਾਬੀ ਲੇਖਕ ਅੱਜ ਵੀ ਕਵੀ ਹਨ ਜਾਂ ਕਹਾਣੀਕਾਰ। ਕਹਾਣੀਕਾਰਾਂ ਦੀਆਂ ਚਾਰ ਪੀੜ੍ਹੀਆਂ, ਇਕ ਹੀ ਸਮੇਂ, ਕਹਾਣੀਆਂ ਰਚਦੀਆਂ ਰਹੀਆਂ ਹਨ ਤੇ ਅੱਜ ਵੀ ਰਚ ਰਹੀਆਂ ਹਨ। ਕਰਤਾਰ ਸਿੰਘ ਦੁੱਗਲ, ਮਹਿੰਦਰ ਸਿੰਘ ਸਰਨਾ, ਲੋਚਨ ਬਖਸ਼ੀ, ਸੰਤੋਖ ਸਿੰਘ ਧੀਰ, ਗਿਆਨੀ ਕੇਸਰ ਸਿੰਘ, ਗੁਰਦਿਆਲ ਸਿੰਘ, ਦਲੀਪ ਕੌਰ ਟਿਵਾਣਾ, ਅਜੀਤ ਕੌਰ, ਚੰਦਨ ਨੇਗੀ, ਬਚਿੰਤ ਕੌਰ, ਰਾਜਿੰਦਰ ਕੌਰ, ਵਰਿਆਮ ਸਿੰਘ ਸੰਧੂ, ਗੁਰਬਚਨ ਸਿੰਘ ਭੁੱਲਰ, ਗੁਰਦੇਵ ਸਿੰਘ ਰੁਪਾਣਾ, ਰਾਮ ਸਰੂਪ ਅਣਖੀ, ਪ੍ਰੇਮ ਪ੍ਰਕਾਸ਼, ਗੁਲਜ਼ਾਰ ਸਿੰਘ ਸੰਧੂ, ਅਤਰਜੀਤ, ਸੁਖਵੰਤ ਕੌਰ ਮਾਨ, ਕਿਰਪਾਲ ਕਜ਼ਾਕ, ਗੁਰਪਾਲ ਸਿੰਘ ਲਿੱਟ, ਖਾਲਿਦ ਹੁਸੈਨ, ਸਾਧੂ ਸਿੰਘ, ਸਾਧੂ ਤੇ ਰਵਿੰਦਰ ਰਵੀ (ਤਿੰਨੇ ਕੈਨੇਡਾ) ਦਰਸ਼ਨ ਧੀਰ, ਸ਼ਿਵਚਰਨ ਗਿੱਲ ਤੇ ਬਲਦੇਵ ਸਿੰਘ (ਤਿੰਨੇ ਇੰਗਲੈਂਡ), ਜਸਬੀਰ ਭੁੱਲਰ, ਜਸਵੰਤ ਸਿੰਘ ਵਿਰਦੀ, ਜੋਗਿੰਦਰ ਕੈਰੋਂ, ਮਾਸਟਰ ਲਾਲ ਸਿੰਘ, ਜੋਗਿੰਦਰ ਸਿੰਘ ਨਿਰਾਲਾ, ਦਲਬੀਰ ਚੇਤਨ, ਨ੍ਰਿਪਇੰਦਰ ਸਿੰਘ ਰਤਨ, ਪ੍ਰੇਮ ਗੋਰਖੀ, ਬਲਦੇਵ ਸਿੰਘ ਮੋਗਾ, ਮੋਹਨ ਭੰਡਾਰੀ, ਮੁਖਤਾਰ ਗਿੱਲ, ਬਲਦੇਵ ਬਾਵਾ, ਕਾਨਾ ਸਿੰਘ, ਰਾਣੀ ਨਗੇਂਦਰ, ਸ਼ਸ਼ੀ ਸਮੁੰਦਰਾ, ਵੀਨਾ ਵਰਮਾ, ਕੁਲਬੀਰ ਬਡੇਸਰੋਂ, ਬਲਦੇਵ ਸਿੰਘ ਧਾਲੀਵਾਲ, ਸ਼ਮਸ਼ੇਰ ਢਪਾਲੀ, ਭੂਰਾ ਸਿੰਘ ਕਲੇਰ, ਭਗਵੰਤ ਰਸੂਲਪੁਰੀ, ਗੁਲਜ਼ਾਰ ਮੁਹੰਮਦ ਗੋਰੀਆ, ਗੁਰਮੀਤ ਪਲਾਹੀ ਦੀਆਂ ਕਹਾਣੀਆਂ ਪੁਸਤਕਾਂ ਅਤੇ ਮਾਸਕ ਪੱਤਰਾਂ ਤੇ ਤ੍ਰੈ-ਮਾਸਕ ਪੱਤਰਾਂ ਵਿਚ ਛਪਦੀਆਂ ਨਜ਼ਰ ਆਉਂਦੀਆਂ ਹਨ। ਪੰਜਾਬੀ ਕਹਾਣੀ ਦੀ ਮੁੱਖ ਪ੍ਰਵਿਰਤੀ ਪਹਿਲਾਂ ਤੋਂ ਯਥਾਰਥ ਦੀ ਪੇਸ਼ਕਾਰੀ ਰਹੀ ਹੈ, ਪਰ ਯਥਾਰਥ ਇਕਦਮ ਪਕੜ ਵਿਚ ਨਹੀਂ ਆਉਂਦਾ। ਇਸ ਦੀਆਂ ਅਨੇਕ ਪਰਤਾਂ ਹੁੰਦੀਆਂ ਹਨ। ਕਈ ਵਾਰ ਯਥਾਰਥ ਦਾ ਇਕ ਪਾਸਾ ਦੂਜੇ ਪਾਸੇ ਨਾਲੋਂ ਬਿਲਕੁਲ ਵੱਖਰਾ ਹੁੰਦਾ ਹੈ। ਯਥਾਰਥ ਦੀ ਸੋਝੀ, ਹਰ ਅਗਲੀ ਪੀੜ੍ਹੀ ਨਾਲ, ਬਦਲਦੀ ਅਤੇ ਵਧਦੀ ਹੈ। ਇਸ ਕਰਕੇ ਪੰਜਾਬੀ ਕਹਾਣੀ ਕਦੇ ਪੁਰਾਣੀ ਨਹੀਂ ਹੋਈ। ਇਸ ਦੇ ਵਸਤੂ ਸੰਸਾਰ ਵਿਚ ਨਵਾਂ ਵਾਧਾ ਹੁੰਦਾ ਰਹਿੰਦਾ ਹੈ। ਵਸਤੂ-ਸਾਮੱਗਰੀ ਦੀ ਲੋੜ ਅਨੁਸਾਰ ਕਹਾਣੀਕਾਰ ਨਵੀਆਂ ਕਲਾ ਜੁਗਤਾਂ ਵੀ ਵਰਤਦੇ ਹਨ। ਕਦੇ ਕਦੇ ਕੁਝ ਕਹਾਣੀਕਾਰ ਸ਼ਿਲਪਕਾਰੀ ਨੂੰ ਮੁੱਖ ਮਹੱਤਵ ਦੇਣ ਕਰਕੇ ਪ੍ਰਯੋਗਵਾਦੀ ਕਹਾਣੀਕਾਰ ਵੀ ਕਹਾਏ, ਭਾਵੇਂ ਪੰਜਾਬੀ ਕਹਾਣੀ ਸਮੁੱਚੇ ਤੌਰ ਤੇ ਪਹਿਲ ਵਸਤੂ ਦੀ ਨਵੀਨਤਾ ਨੂੰ ਹੀ ਦਿੰਦੀ ਰਹੀ।

ਸਮਕਾਲੀ ਪੰਜਾਬੀ ਕਹਾਣੀ ਦੀਆਂ ਨਵੀਨ ਪ੍ਰਵਿਰਤੀਆਂ ਦਾ ਥਹੁ-ਪਤਾ ਲਾਉਣ ਲਈ ਪਿਛਲੇ ਇਕ ਦੋ ਸਾਲਾਂ ਦੀਆਂ ਕਹਾਣੀਆਂ, ਜੋ ਪ੍ਰਸਿੱਧ ਪੱਤਰਾਂ ਵਿਚ ਛਪੀਆਂ ਹਨ, ਦਾ ਪਾਠ ਕਰਨਾ ਲਾਭਕਾਰੀ ਸਿੱਧ ਹੁੰਦਾ ਹੈ। ਇਹ ਕਹਾਣੀਆਂ ਪੁਰਾਣੇ ਕਹਾਣੀਕਾਰ ਵੀ ਲਿਖ ਰਹੇ ਹਨ ਤੇ ਨਵੇਂ ਕਹਾਣੀਕਾਰ ਵੀ।

ਰਾਮ ਸਰੂਪ ਅਣਖੀ ਦੀ ਕਹਾਣੀ 'ਕੰਮ' ਵਿਚ ਇੱਟਾਂ ਦੇ ਭੱਠਿਆਂ ਉਤੇ ਮੁਜ਼ੱਫਰਪੁਰ, ਮੇਰਠ ਤੇ ਸਹਾਰਨਪੁਰ ਦੇ ਜ਼ਿਲ੍ਹਿਆਂ ਤੋਂ ਆ ਕੇ ਪੰਜਾਬ ਵਿਚ ਕੱਚੀਆਂ ਇੱਟਾਂ ਪੱਥਣ ਦੀ ਸਖ਼ਤ ਮਿਹਨਤ ਕਰਦੇ ਦਲਿਤ ਮਜ਼ਦੂਰਾਂ ਦੀ ਨਿੱਜੀ ਜ਼ਿੰਦਗੀ ਉੱਤੇ ਝਾਤੀ ਪਾਈ ਗਈ ਹੈ। ਲੱਛੂਏ ਦੀ ਮਾਂ ਮਰ ਗਈ। ਪਤਨੀ ਰੋਣ ਲੱਗ ਪਈ। ਲੱਛੂਏ ਨੇ ਉਸਦੇ ਮੂੰਹ ਉਤੇ ਹੱਥ ਰੱਖ ਦਿਤਾ—'ਸਭੀ ਕੋ ਕਹਿ ਦੋ, ਰੋਨਾ ਧੋਨਾ ਫਿਰ ਕਰ ਲੇਂਗੇ। ਪਹਿਲੇ ਦੁਪਹਿਰ ਤੱਕ ਈਂਟੇਂ ਕਾ ਕਾਮ ਕਰੇਂਗੇ। ਨਹੀਂ ਤੋਂ ਸਭ ਕਾ ਬਹੁਤ ਨੁਕਸਾਨ ਹੋ ਜਾਏਗਾ।''

ਸੰਤੋਖ ਸਿੰਘ ਧੀਰ ਦੀ ਕਹਾਣੀ 'ਪੱਗ' ਪੁਰਾਣੇ ਜ਼ਮਾਨੇ ਦੀ ਭੂਆ ਦਾ ਚਰਿੱਤਰ ਪੇਸ਼ ਕਰਦੀ ਹੈ। ਨਾਨਕ ਸਿੰਘ ਦੀ 'ਭੂਆ' ਕਹਾਣੀ ਵਿਚ ਪੁਰਾਣੇ ਜ਼ਮਾਨੇ ਦੀ ਭੂਆ ਦਾ ਚਰਿਤਰ ਹੀ ਪੇਸ਼ ਕੀਤਾ ਸੀ, ਪਰ ਉਸ ਵਿਚ ਭਤੀਜੇ ਲਈ ਡੁਲ੍ਹ ਡੁਲ੍ਹ ਪੈਂਦਾ ਪਿਆਰ ਸੀ। ਪਰ ਧੀਰ ਦੀ ਕਹਾਣੀ ਦੀ ਭੂਆ ਗਿਲੇ ਸ਼ਿਕਵਿਆਂ ਨਾਲ ਭਰੀ ਪਈ ਹੈ। ਉਸ ਦੀ ਸੱਸ ਦੇ ਭੋਗ ਉਤੇ ਭਤੀਜਾ ਇਸ ਕਰਕੇ ਨਾ ਪਹੁੰਚ ਸਕਿਆ, ਕਿਉਂਕਿ ਉਸਨੂੰ ਚਿੱਠੀ ਪਛੜ ਕੇ ਪਹੁੰਚੀ। ਪਰ ਭੂਆ ਨੂੰ ਇਹ ਗੱਲ ਨਹੀਂ ਭੁੱਲੀ। ਹਰ ਆਏ ਗਏ ਪਾਸ ਸ਼ਕਾਇਤ ਕਰਦੀ ਹੈ—''ਪੱਗ ਲੈ ਕੇ ਆ ਜਾਂਦਾ, ਭਾਵੇਂ ਮਗਰੋਂ ਹੀ ਆ ਜਾਂਦਾ। ਅਸੀਂ ਤਾਂ ਨੇਰ੍ਹੇ ਹੁੰਦੇ ਤਕ 'ਡੀਕ ਕਰਦੇ ਰਹੇ।'' ਲੇਖਕ ਦੇ ਲਿਖਣ ਮੁਤਾਬਕ ''ਭੂਆ ਦੇ ਦਿਮਾਗ ਵਿਚੋਂ ਪੱਗ ਨਹੀਂ ਸੀ ਨਿਕਲ ਰਹੀ।''

ਗੁਰਬਚਨ ਸਿੰਘ ਭੁੱਲਰ ਦੀ ਕਹਾਣੀ ''ਠੱਗੀ'' ਦਾ

ਮੁਖ ਪਾਤਰ ਲੱਖਾ ਸਿੰਘ ਵੀ ਪੁਰਾਣੇ ਜ਼ਮਾਨੇ ਦਾ ਅਮੀਰ ਭੂਮੀਪਤੀ ਹੈ। ਅੰਗਰੇਜ਼ਾਂ ਦਾ ਵਫ਼ਾਦਾਰ ਤੇ ਆਪਣੀ ਰਿਆਸਤ ਦੇ ਰਾਜੇ ਦਾ ਵਫ਼ਾਦਾਰ। ਅੰਗਰੇਜ਼ ਗਏ, ਰਾਜਿਆਂ ਦੀਆਂ ਰਿਆਸਤਾਂ ਵੀ ਗਈਆਂ, ਪਰ ਸਰਦਾਰ ਲੱਖਾ ਸਿੰਘ ਦੇ ਖੂਨ ਵਿਚੋਂ ਰਾਜਿਆਂ ਦੀ ਆਨ-ਸ਼ਾਨ ਦੀ ਮਹਿਮਾ ਦਾ ਸੰਸਕਾਰ ਨਹੀਂ ਮਰਿਆ। ਉਨ੍ਹਾਂ ਨੂੰ ਆਪਣੀ ਬਹੁਤ ਸੁੰਦਰ ਤੇ ਭਰ ਜੁਆਨ ਧੀ ਲਈ ਪੜ੍ਹਿਆ ਲਿਖਿਆ, ਘਰੋਂ ਸੌਖਾ, ਸੁਖਜੀਤ ਸਿੰਘ ਜੁਆਈ ਮਿਲਿਆ। ਉਸ ਨੇ ਸਹੁਰਿਆਂ ਤੋਂ ਦਾਜ ਨਹੀਂ ਲਿਆ। ਸਾਦਾ ਵਿਆਹ ਕਰਵਾਇਆ। ਆਪਣੇ ਪਤੀ ਨਾਲ ਉਨ੍ਹਾਂ ਦੀ ਧੀ ਖੁਸ਼ ਹੈ। ਲੱਖਾ ਸਿੰਘ ਦੀ ਆਪਣੀ ਪਤਨੀ ਖੁਸ਼ ਹੈ। ਲੱਖਾ ਸਿੰਘ ਵੀ ਖੁਸ਼ ਹੈ, ਪਰ ਕਿਉਂਕਿ ਜੁਆਈ ਵਿਚ ਰਾਜਿਆਂ ਰਾਜਕੁਮਾਰਾਂ ਵਾਲੀ ਇਕ ਵੀ ਗੱਲ ਨਹੀਂ, ਇਸ ਕਰਕੇ ਸਰਦਾਰ ਲੱਖਾ ਸਿੰਘ ਹੈਰਾਨ ਵੀ ਹੈ, ਤੇ ਜਦੋਂ ਸਹੁਰੇ-ਘਰ ਦੇ ਚੁਬਾਰੇ ਵਿਚ, ਲੱਖਾ ਸਿੰਘ ਦੀ ਇਸ ਗੱਲ ਦੇ ਜਵਾਬ ਵਿਚ ਕਿ ਕਦੇ ਰਾਜਾ ਸਾਹਿਬ ਆਪ ਸਾਡੇ ਘਰ ਆਇਆ ਕਰਦੇ ਸਨ, ਉਨ੍ਹਾਂ ਦੇ ਘੋੜੇ ਸਾਡੇ ਇਸੇ ਘਰ ਦੀਆਂ ਖੁਰਲੀਆਂ ਉਤੇ ਬੱਝਿਆ ਕਰਦੇ ਸਨ, ਸੁਖਜੀਤ ਸਿੰਘ ਹੱਸਦਾ ਹੱਸਦਾ ਕਹਿ ਦਿੰਦਾ ਹੈ—"ਬਾਪੂ ਜੀ, ਰਾਜਾ ਸਾਹਿਬ ਦੇ ਘੋੜੇ ਸਾਡੇ ਛੋਲੇ ਖਾ ਕੇ ਪਿੱਛੇ ਲਿੱਦ ਛੱਡ ਜਾਂਦੇ ਹੋਣਗੇ", ਤਾਂ ਭਵੰਤਰੇ ਹੋਏ ਸਰਦਾਰ ਲੱਖਾ ਸਿੰਘ ਸੋਚਦੇ ਹਨ—ਜੁਆਈ ਦੀ ਚੋਣ ਵਿਚ ਕਿਤੇ ਨਾ ਕਿਤੇ ਕੋਈ ਠੱਗੀ ਹੋ ਗਈ ਹੈ।

ਜਸਬੀਰ ਭੁੱਲਰ ਦੀ ਕਹਾਣੀ "ਕੰਧ ਦਾ ਰਿਸ਼ਤਾ" ਬਦਲ ਰਹੇ ਤੇ ਕੁਝ ਗੁੰਝਲਦਾਰ ਯਥਾਰਥ ਦਾ ਟੁਕੜਾ ਪੇਸ਼ ਕਰਦੀ ਹੈ। ਖਿਡੌਣਿਆਂ ਨਾਲ ਖੇਡਦੇ ਪੁਤਰ ਬਾਵੇ ਦੀ ਵਿਧਵਾ ਮਾਂ ਤੋਸ਼ੀ ਨੇ ਸ਼ਹਿਰ ਰਹਿੰਦੇ ਪੁਰਖ ਸ਼ਿਵਰਾਜ ਨਾਲ, ਜੋ ਪਹਿਲਾਂ ਵੀ ਤੋਸ਼ੀ ਨੂੰ ਪਿੰਡ ਮਿਲਣ ਆਉਂਦਾ ਸੀ, ਵਿਆਹ ਕਰਵਾ ਲਿਆ। ਬਾਵਾ ਤੇਜ਼ੀ ਨਾਲ ਬਦਲ ਰਹੇ ਰਿਸ਼ਤਿਆਂ ਨੂੰ ਦੇਖ ਕੇ ਬੌਂਦਲ ਗਿਆ। ਤੋਸ਼ੀ ਨੂੰ ਆਪਣੇ ਪੁਤਰ ਨਾਲ ਬਹੁਤ ਪਿਆਰ ਸੀ, ਪਰ ਉਹ ਆਪਣੇ ਨਵੇਂ ਪਤੀ ਨਾਲ, ਸੰਗ-ਸੰਕੋਚ ਛਡ ਕੇ, ਪਤਨੀ ਵਾਂਗ ਰਹਿਣਾ ਵੀ ਚਾਹੁੰਦੀ ਸੀ। ਉਸ ਨੇ ਸ਼ਿਵਰਾਜ ਨਾਲ ਸਲਾਹ ਕਰਕੇ ਬਾਵੇ ਨੂੰ ਹੋਸਟਲ ਵਾਲੇ ਸਕੂਲ ਵਿਚ ਦਾਖਲ ਕਰਵਾ ਦਿਤਾ। ਬਾਵਾ ਇਸ ਨਵੀਂ ਹਾਲਤ ਨਾਲ ਸਮਝੌਤਾ ਕਰਨ ਦੀ ਜਾਚ ਹੀ ਸਿਖ ਰਿਹਾ ਹੈ ਕਿ ਖਬਰ ਆ ਗਈ ਕਿ ਉਸ ਦੀ ਮਾਂ ਮਰ ਗਈ ਹੈ। ਤੋਸ਼ੀ ਨਵੇਂ ਬੱਚੇ ਨੂੰ ਜਨਮ ਦਿੰਦੀ ਦਿੰਦੀ ਬੱਚੇ ਸਮੇਤ ਪ੍ਰਾਣ ਤਿਆਗ ਗਈ ਸੀ। ਹੁਣ ਸ਼ਿਵਰਾਜ ਵੀ ਇਕੱਲਾ ਹੈ ਤੇ ਬਾਵਾ ਵੀ, ਪਰ ਦੋਨਾਂ ਨੂੰ ਸਮਝ ਨਹੀਂ ਆਉਂਦੀ ਕਿ ਦੋਨਾਂ ਦਾ ਇਕ ਦੂਜੇ ਨਾਲ ਕੀ ਰਿਸ਼ਤਾ ਹੈ।

ਯਥਾਰਥ ਦੀਆਂ ਡੂੰਘਾਈਆਂ ਤਕ ਜਾਣ ਦਾ ਯਤਨ ਕਰਦਿਆਂ ਪੰਜਾਬੀ ਕਹਾਣੀਕਾਰ ਅਣਛੂਹੇ ਵਿਸ਼ੇ ਵੀ ਛੂਹ ਰਹੇ ਹਨ। ਬਹੁਤ ਪਹਿਲਾਂ ਸੁਣਦੇ ਹੁੰਦੇ ਸਾਂ ਕਿ ਜਦੋਂ ਪੰਜਾਬ ਦੇ ਸ਼ਹਿਰਾਂ ਵਿਚ ਵੇਸਵਾਵਾਂ ਦੇ ਬਾਕਾਇਦਾ ਬਾਜ਼ਾਰ ਹੋਇਆ ਕਰਦੇ ਸੀ, ਤਾਂ ਉਨ੍ਹਾਂ ਦੇ ਕਈ ਗਾਹਕਾਂ ਨੂੰ ਆਤਸ਼ਕ ਸੋਜ਼ਾਕ ਆਦਿ ਲਿੰਗ-ਰੋਗ ਚੰਬੜ ਜਾਂਦੇ ਸਨ ਤੇ ਚਮੜੀ ਦੀਆਂ ਬੀਮਾਰੀਆਂ ਲਗ ਜਾਂਦੀਆਂ ਸਨ। ਅਤਰਜੀਤ ਦੀ ਕਹਾਣੀ "ਸੇਜ ਸੁਖਾਲੀ ਕਾਮਨਿ" ਵਿਚ ਅਵਤਾਰ ਸਿੰਘ ਲਿੰਗ-ਰੋਗ ਅਤੇ ਚਮੜੀ ਦੇ ਰੋਗ ਤੋਂ ਪੀੜਤ ਹੈ। ਤਾਂ ਵੀ ਉਸ ਨੇ ਜਸਵੰਤ ਕੌਰ ਨਾਲ ਵਿਆਹ ਕਰਾ ਲਿਆ। ਧਾਰਮਿਕ ਸੰਸਕਾਰਾਂ ਅਧੀਨ ਜਸਵੰਤ ਕੌਰ ਨੇ ਇਸ ਵਿਆਹ ਨੂੰ ਭਾਣਾ ਸਮਝ ਕੇ ਪ੍ਰਵਾਨ ਕਰ ਲਿਆ, ਪਰ ਸਾਰੀ ਉਮਰ ਝੂਰਦੀ ਨਹੀਂ ਰਹੀ। ਆਪਣੇ ਖੇਤਾਂ ਵਿਚ ਕੰਮ ਕਰਦੇ ਤੰਦਰੁਸਤ ਕੰਮੀ ਜੈਲੇ ਨੂੰ ਮਿੱਤਰ ਬਣਾ ਲਿਆ। ਇਸ਼ਾਰਾ ਇਹ ਹੈ ਕਿ ਜਸਵੰਤ ਕੌਰ ਦੇ ਬੱਚੇ ਵੀ ਜੈਲੇ ਦੇ ਹਨ। ਆਪਣੀ ਮੁਟਿਆਰ ਹੋ ਗਈ ਧੀ ਸਰਬਜੀਤ ਕੌਰ, ਜੈਲੇ ਦੀ ਸਲਾਹ ਨਾਲ ਹੀ, ਜੈਲੇ ਦੀ ਬਰਾਦਰੀ ਦੇ ਹੀ ਓਵਰਸੀਅਰ ਸਵਿੰਦਰਪਾਲ ਨਾਲ ਵਿਆਹ ਦਿਤੀ। ਕਹਾਣੀ ਓਦੋਂ ਸ਼ੁਰੂ ਹੁੰਦੀ ਹੈ, ਜਿਸ ਵੇਲੇ ਸਵਿੰਦਰਪਾਲ ਵਿਆਹੁਣ ਢੁੱਕਿਆ ਹੈ। ਜਸਵੰਤ ਕੌਰ, ਆਪਣੇ ਪਤੀ ਅਵਤਾਰ ਸਿੰਘ ਨੂੰ ਪਹਿਲਾਂ ਵਾਂਗ ਹੀ ਨਜ਼ਰ-ਅੰਦਾਜ਼ ਕਰਕੇ, ਧੀ ਦੇ ਵਿਆਹ ਦੀਆਂ ਸਭ ਰਸਮਾਂ ਅੱਗੇ ਹੋ ਕੇ ਆਪ ਕਰਵਾਉਂਦੀ ਹੈ, ਤੇ ਨਾਲ ਨਾਲ ਆਪਣੇ ਵਿਆਹ ਦੇ ਵੇਲੇ ਦਾ ਚਾਅ ਤੇ ਪਿੱਛੋਂ ਬੂ ਮਾਰਦੇ ਸਰੀਰ ਵਾਲੇ ਪਤੀ ਨਾਲ ਬਿਤਾਈ ਉਮਰ ਯਾਦ ਕਰਦੀ ਹੈ।

ਬਲਦੇਵ ਸਿੰਘ ਧਾਲੀਵਾਲ ਦੀ ਕਹਾਣੀ "ਔਂਤ" ਛੜੇ ਰਹਿ ਗਏ ਭੂਮੀਪਤੀ ਕਿਰਸਾਣ ਭੀਮੇ ਦਾ ਦੁਖਾਂਤ ਪੇਸ਼ ਕਰਦੀ ਹੈ। ਤਾਏ ਭੀਮੇ ਨੇ ਆਪਣੀ ਜ਼ਮੀਨ ਆਪਣੇ ਭਤੀਜੇ ਤੇਜੀ ਦੇ ਨਾਮ ਲੁਆ ਦਿਤੀ ਹੈ। ਭੀਮਾ ਪਹਿਲਾਂ ਆਪਣੇ ਭਰਾ ਮਹਿੰਦਰ ਨਾਲ ਤੇ ਪਿਛੋਂ ਭਤੀਜੇ ਤੇਜੀ ਨਾਲ ਖੇਤੀ ਕਰਦਾ ਰਿਹਾ। ਛੋਟਾ ਭਤੀਜਾ ਸ਼ੇਰਾ, ਸਰੀਰੋਂ ਇਕਹਿਰਾ, ਪਰ ਪੜ੍ਹਨ ਲਈ ਹੁਸ਼ਿਆਰ ਹੋਣ ਕਰਕੇ, ਸ਼ਹਿਰ ਵਿਚ ਰਹਿਣ ਲਗ ਪਿਆ ਤੇ ਪਿਛੋਂ ਸ਼ਹਿਰ ਵਿਚ ਹੀ ਮੁਲਾਜ਼ਮ ਹੋ ਗਿਆ। ਹੁਣ ਜਦੋਂ ਭੀਮਾ ਬਹੁਤ ਬਿਰਧ ਹੈ ਤੇ ਸਰੀਰ

ਵੀ ਢਿੱਲਾ ਮੱਠਾ ਰਹਿੰਦਾ ਹੈ, ਤਾਂ ਤੇਜੀ ਭੀਮੇ ਦੀ ਹਿੱਸੇ ਵਾਲੀ ਤੇ ਆਪਣੀ ਜ਼ਮੀਨ ਵੇਚ ਦੇਣ ਲਈ ਤਿਆਰ ਹੈ। ਵੇਚਣੀ ਵੀ ਗੁਰਦਿੱਤੇ ਦੈਂਤ ਦੇ ਟੱਬਰ ਨੂੰ ਚਾਹੁੰਦਾ ਹੈ, ਜਿਨ੍ਹਾਂ ਨਾਲ ਤਾਏ ਭੀਮੇ ਦੀ ਪੁਰਾਣੀ ਦੁਸ਼ਮਣੀ ਰਹੀ ਹੈ। ਤੇਜੀ ਦੀ ਦਲੀਲ ਹੈ ਕਿ ਖੇਤੀ ਘਾਟੇ ਵਾਲਾ ਕੰਮ ਹੈ। ਜ਼ਮੀਨ ਵੇਚ ਕੇ ਸ਼ਹਿਰ ਵਿਚ ਵਪਾਰ ਕਰਾਂਗਾ। ਉਸ ਨੂੰ ਤਾਏ ਭੀਮੇ ਦੇ ਜ਼ਮੀਨ ਨਾਲ ਮੋਹ ਦੀ ਕੋਈ ਪ੍ਰਵਾਹ ਨਹੀਂ। ਪੜ੍ਹੇ ਲਿਖੇ ਦੂਜੇ ਭਤੀਜੇ ਸ਼ੇਰੇ ਨੂੰ ਪ੍ਰਵਾਹ ਹੈ, ਉਹ ਭਰਾ ਨੂੰ ਸਮਝਾਉਂਦਾ ਹੈ। ਪਰ ਤੇਜੀ ਨੂੰ "ਬੁੜ੍ਹਿਆਂ ਦੀਆਂ ਇਹ ਗੱਲਾ" ਪਸੰਦ ਨਹੀਂ। ਸ਼ੇਰਾ ਤਾਏ ਭੀਮੇ ਦੇ ਮਾੜੇ ਅੰਤ ਦੀ ਕਲਪਨਾ ਕਰਦਾ ਕੰਬ ਜਾਂਦਾ ਹੈ ਤੇ ਬੇਵਸ ਸ਼ਹਿਰ ਨੂੰ ਮੁੜ ਜਾਂਦਾ ਹੈ।

ਨਵਯੁਵਕ ਕਹਾਣੀਕਾਰ ਸ਼ਮਸ਼ੇਰ ਢਪਾਲੀ ਅਤੇ ਭਗਵੰਤ ਰਸੂਲਪੁਰੀ ਦੀਆਂ ਕਹਾਣੀਆਂ ਹੁਣ ਤਕ ਢਕੇ ਰਹੇ ਯਥਾਰਥ ਉਤੋਂ ਢੱਕਣ ਚੁਕ ਦੇਣ ਦਾ ਯਤਨ ਹਨ। ਸਮਸ਼ੇਰ ਢਪਾਲੀ "ਤੂੰ ਪਟਿਆਲੇ ਨਾ ਆਵੀਂ" ਕਹਾਣੀ ਵਿਚ ਇਕ ਨਿਪੁੰਸਕ ਪੁਰਖ ਸੁਰਜਣ ਦੀ ਪਤਨੀ ਪਾਸ਼ੋ ਦਾ ਚਰਿੱਤਰ ਤੇ ਵਿਥਿਆ ਪੇਸ਼ ਕਰਦਾ ਹੈ। ਸੁਰਜਣ ਵਿਆਹ ਨਹੀਂ ਕਰਾਉਣਾ ਚਾਹੁੰਦਾ ਸੀ, ਪਰ ਮਾਂ ਨੇ ਪਾਸ਼ੋ ਨਾਲ ਵਿਆਹ ਕਰ ਦਿਤਾ। ਸੁਰਜਣ ਤਾਂ ਪਾਸ਼ੋ ਪਾਸ ਸੌਣ ਤੋਂ ਭੀ ਡਰਦਾ ਸੀ। ਪਾਸ਼ੋ ਨੇ ਪੇਕਿਆਂ ਦੇ ਵਾਕਿਫ ਮੁੰਡੇ ਗੁਰਨਾਮ ਨੂੰ ਸਹੁਰੇ ਘਰ ਬੁਲਾਉਣਾ ਸ਼ੁਰੂ ਕਰ ਦਿਤਾ। ਪਿੱਛੋਂ ਉਹ ਗੁਰਨਾਮ ਪਾਸ ਹੀ ਜਾ ਕੇ ਰਹਿਣ ਲਗ ਪਈ। ਸੁਰਜਣ ਦਿਖਾਵੇ ਦਾ ਹੀ ਇਹ ਰਿਸ਼ਤਾ ਬਣਾਈ ਰੱਖਣ ਦੀ ਖਾਤਰ ਪਤਨੀ ਨੂੰ ਮਹੀਨੇ ਦੀ ਮਹੀਨੇ ਕੁਝ ਖਰਚ ਵੀ ਦਿੰਦਾ ਰਿਹਾ। ਕਹਾਣੀ ਦੀ ਕਮਜ਼ੋਰੀ ਇਹ ਹੈ ਕਿ ਇਹ ਸੁਰਜਣ ਪਾਸ਼ੋ ਗੁਰਨਾਮ ਦੇ ਰਿਸ਼ਤਿਆਂ ਦੀ ਤਿਕੋਣ ਨੂੰ ਬਹੁਤ ਸਰਲਤਾ ਨਾਲ ਨਿਭਦਿਆਂ ਦਿਖਾਉਂਦੀ ਹੈ, ਤਿੰਨਾਂ ਵਿਅਕਤੀਆਂ ਦੀ ਆਪਸੀ ਰਗੜ ਨਾਲ ਪੈਦਾ ਹੁੰਦੇ ਚੰਗਿਆੜੇ ਨਹੀਂ ਦਿਖਾਉਂਦੀ। ਭਗਵੰਤ ਰਸੂਲਪੁਰੀ ਦੀ ਕਹਾਣੀ 'ਕਸੂਰਵਾਰ' ਦਲਿਤ ਪਰਿਵਾਰ ਦੀ ਔਰਤ ਅਮਰੋ ਦੀ ਵਿਥਿਆ ਹੈ। ਅਮਰੋ ਦਾ ਪਤੀ ਲੱਛੂ ਬਹੁਤ ਗਰੀਬ ਹੈ ਤੇ ਸਰੀਰੋਂ ਬਹੁਤ ਕਮਜ਼ੋਰ ਹੈ। ਕੁਝ ਆਰਥਿਕ ਲੋੜ ਲਈ ਤੇ ਕੁਝ ਸਰੀਰਕ ਲਾਲਸਾ ਦੀ ਪੂਰਤੀ ਦੀ ਖ਼ਾਤਰ ਅਮਰੋ ਆਪਣੇ ਹੀ ਵਿਹੜੇ ਦੇ ਅਮੀਰ ਆਦਮੀ ਦਿੱਤੂ ਢਿੱਡਲ ਡੇਹਰੀਵਾਲੇ ਦੇ ਘਰ ਜਾਣ ਲੱਗ ਪਈ। ਉਸ ਦੀਆਂ ਮੱਝੀਆਂ ਦਾ ਗੋਹਾ ਕੂੜਾ ਹੂੰਝਦੀ ਤੇ ਨਾਲ ਹੀ ਮੌਕਾ ਮਿਲਣ ਉਤੇ ਉਸ ਦੀ ਅਤੇ ਆਪਣੀ ਸਰੀਰਕ ਤ੍ਰਿਸ਼ਨਾ ਪੂਰੀ ਕਰਦੀ। ਅਮਰੋ ਦੇ ਬੱਚੇ ਅਸਲ ਵਿਚ ਦਿੱਤੂ ਢਿੱਡਲ ਦੇ ਹਨ। ਪਹਿਲਾਂ ਪਤੀ ਲੱਛੂ ਅਮਰੋ ਨੂੰ ਵਰਜਦਾ ਰਿਹਾ ਤੇ ਪਿਛੋਂ ਜੁਆਨ ਹੋ ਗਿਆ ਨਾਜ਼ਰ ਮਾਂ ਨੂੰ ਘੂਰਦਾ ਘਪਦਾ ਹੈ। ਅਮਰੋ ਨੂੰ ਡਰ ਹੈ, ਮੇਰੇ ਪੁੱਤਰ ਨੇ ਮੈਨੂੰ ਵੱਢ ਸੁਟਣਾ ਹੈ। ਪਰ ਲੇਖਕ ਦਾ ਦ੍ਰਿਸ਼ਟੀਕੋਣ ਹੈ ਕਿ ਅਮਰੋ ਦੀ ਹੋਣੀ ਇਹੋ ਜਿਹਾ ਜੀਵਨ ਜੀਊਣਾ ਸੀ।

ਇਉਂ ਪੰਜਾਬੀ ਕਹਾਣੀਕਾਰ, ਸਮਾਜਿਕ ਹਾਲਾਤ ਉੱਤੇ ਇਸ ਢੰਗ ਨਾਲ ਝਾਤੀ ਪਾ ਰਹੇ ਹਨ ਕਿ ਪਾਠਕਾਂ ਨੂੰ ਇਸ ਵਿਚ ਹਰ ਸਮੇਂ ਨਵੀਨਤਾ ਨਜ਼ਰ ਆਉਂਦੀ ਹੈ।

(੮)

---

# ਗ਼ਜ਼ਲ

**—ਲਖਵਿੰਦਰ ਬਾਜਵਾ**

ਬੰਦਾ ਹੋ ਕੇ ਬੰਦੇ ਕੋਲੋਂ ਮੰਗਣਾ ਕੀ
'ਅਲਾ' ਪਾਸੋਂ ਮੰਗਣ ਤੋਂ ਪਰ ਸੰਗਣਾ ਕੀ

ਜੇਕਰ ਸਸਤੇ ਮੁਲ ਮਜੀਠੀ ਮਿਲ ਜਾਵੇ
ਫੇਰ ਕਸੁੰਭੇ ਅੰਦਰ ਚੋਲਾ ਰੰਗਣਾ ਕੀ

ਨਜ਼ਰ ਸਵਲੀ ਹੋਵੇ ਜੇਕਰ ਰਹਿਬਰ ਕੀ
ਝੂਠੀ ਮੈਂ ਲਈ ਤਨ ਨੂੰ ਸੂਲੀ ਟੰਗਣਾ ਕੀ

ਪਿਆ ਕਲਾਈ ਦਿਸਦੈ ਵੇਖਣ ਵਾਲੇ ਨੂੰ
ਵਿਚ ਆਰਸੀ ਵੇਖੋਗੇ ਫਿਰ ਕੰਗਣਾ ਕੀ

ਘਟ ਘਟ ਅੰਦਰ ਜੋ ਪ੍ਰੀਤਮ ਨੂੰ ਤੱਕਦੀ ਏ
ਉਸ ਨਜ਼ਰ ਨੂੰ ਹੋਰ ਨਜ਼ਰ ਨੇ ਡੰਗਣਾ ਕੀ

ਅਰਸ਼ੀ ਨੂੰ ਫਰਸ਼ੀ ਵਿਚ ਤੱਕ ਕੇ ਵੇਖ ਜ਼ਰਾ
ਫੇਰ 'ਬਾਜਵੇ' ਖਾਲੀ ਦਿਲ ਦਾ ਅੰਙਣਾ ਕੀ ?

# ਉਪੇਂਦਰ ਨਾਥ ਅਸ਼ਕ :

# ਇਕ ਯਾਦ—ਇਕ ਸ਼ਰਧਾਂਜਲੀ

—ਸੁਰੇਸ਼ ਸੇਠ

ਉਰਦੂ ਹਿੰਦੀ ਦੇ ਪ੍ਰਸਿਧ ਪੰਜਾਬੀ ਲੇਖਕ ਸ੍ਰੀ ਉਪੇਂਦਰ ਨਾਥ ਅਸ਼ਕ ੧੯ ਜਨਵਰੀ ਨੂੰ ਪੰਜਾਬ ਤੋਂ ਦੂਰ ਅਲਾਹਾਬਾਦ ਵਿਚ ਆਪਣੀ ਜੀਵਨ ਯਾਤਰਾ ਸੰਪੂਰਨ ਕਰ ਗਏ ਹਨ। ਭਾਵੇਂ ਉਹ ਹਿੰਦੀ ਜਗਤ ਵਿਚ ਸਥਾਪਤ ਨਾਮ ਸਨ ਅਤੇ ਨਿਵਾਸ ਵੀ ਤ੍ਰਿਬੇਣੀ ਸੰਗਮ ਦੇ ਨਗਰ ਵਿਚ ਸੀ ਪਰ ਉਹਨਾਂ ਦੀਆਂ ਰਚਨਾਵਾਂ ਵਿਚੋਂ ਪੰਜਾਬ ਬੋਲਦਾ ਸੀ। ਉਹਨਾਂ ਦਾ ਨਿਧਨ ਸਾਹਿਤ ਜਗਤ ਦਾ ਘਾਟਾ ਤਾਂ ਹੈ ਹੀ ਪੰਜਾਬ ਦਾ ਵੀ ਇਕ ਮੁਨਾਰਾ ਢਠਣ ਵਾਂਗ ਹੈ। ਉਹਨਾਂ ਦੇ ਨਿਕਟ-ਵਰਤੀ ਮਿਤਰ ਅਤੇ ਹਿੰਦੀ ਦੇ ਪ੍ਰਸਿਧ ਲੇਖਕ ਸ੍ਰੀ ਸੁਰੇਸ਼ ਸੇਠ ਹੋਰਾਂ ਦੀਆਂ ਕੁਝ ਸਤਰਾਂ ਜੋ ਉਹਨਾਂ ਮੂਲ ਪੰਜਾਬੀ ਵਿਚ ਲਿਖੀਆਂ ਹਨ ਅਤੇ ਅਸ਼ਕ ਜੀ ਦੀ ਇਕ ਦਿਲਾਂ ਨੂੰ ਟੁੰਬਣ ਵਾਲੀ ਕਹਾਣੀ ਅਸੀਂ ਸ਼ਰਧਾਂਜਲੀ ਵਜੋਂ ਛਾਪ ਰਹੇ ਹਾਂ।

—ਸੰਪਾਦਕ

ਉਪੇਂਦਰ ਨਾਥ ਅਸ਼ਕ ਨਹੀਂ ਰਹੇ ! ਇਹ ਸੋਚਕੇ ਅੱਜ ਮੈਨੂੰ ਬੜਾ ਅਜੀਬ ਲਗਦਾ ਹੈ। ਉਨ੍ਹਾਂ ਨਾਲ ਪਿਛਲੇ ਵੀਹ ਸਾਲ ਤੋਂ ਮੇਰੇ ਬੜੇ ਨਿੱਘੇ ਸੰਬੰਧ ਸਨ। ਉਨ੍ਹਾਂ ਦੀਆਂ ੭੫ ਪੁਸਤਕਾਂ ਵਿਚੋਂ ਲਗਪਗ ਸਾਰੀਆਂ ਹੀ ਉਨ੍ਹਾਂ ਨੇ ਮੈਨੂੰ ਭੇਟਾ ਕੀਤੀਆਂ ਸਨ। ਸਾਰੇ ਭਾਰਤ ਵਿਚ ਸਭ ਤੋਂ ਵਧ ਦੂਰ-ਦਰਸ਼ਨ ਅਤੇ ਆਕਾਸ਼ਬਾਣੀ ਦੇ ਪ੍ਰੋਗਰਾਮ ਵੀ ਉਨ੍ਹਾਂ ਨੇ ਮੇਰੇ ਨਾਲ ਹੀ ਕੀਤੇ ਸਨ ਅਤੇ ਦੋ ਫ਼ਿਲਮਾਂ ਵੀ ਮੈਂ ਉਨ੍ਹਾਂ ਤੇ ਬਨਾਈਆਂ ਸਨ।

ਅਸ਼ਕ ਜੀ ਪੰਜਾਬੀ ਸਨ ਅਤੇ ਜਲੰਧਰ ਵਿਚ ਚੌਕ ਕਾਦੇ ਸ਼ਾਹ ਵਿਚ ਉਹਨਾਂ ਦਾ ਜੱਦੀ ਘਰ ਸੀ। ਉਹ ਉਰਦੂ ਵਿਚੋਂ ਹਿੰਦੀ ਵਿਚ ਆਏ, ਅਤੇ ਹਿੰਦੀ ਦੇ ਸਭ ਤੋਂ ਵੱਡੇ ਨਾਵਲਿਸਟਾਂ ਯਸ਼ਪਾਲ ਅਤੇ ਨਾਗਰ ਨਾਲ ਉਹਨਾਂ ਦਾ ਨਾਂ ਲਿਆ ਜਾਂਦਾ ਸੀ। ਪਰ ਇਹਦੇ ਨਾਲ ਹੀ ਉਹ ਉਨੇ ਹੀ ਅਛੇ ਕਹਾਣੀਕਾਰ, ਸ਼ਾਇਰ ਅਤੇ ਨਾਟਕਕਾਰ ਵੀ ਸਨ। ਉਹ ਰੇਡੀਓ ਵਿਚ ਰਹੇ ਅਤੇ ਫ਼ਿਲਮਾਂ ਵਿਚ ਵੀ।

ਪਚਾਸੀ ਸਾਲ ਦੀ ਉਮਰ ਤਕ ਉਹਨਾਂ ਦੀ ਕਲਮ ਲਗਾਤਾਰ ਚਲਦੀ ਰਹੀ। ਉਹਨਾਂ ਦਾ ਸਭ ਤੋਂ ਵਡਾ ਸੁਪਨਾ ਸੀ ਕਿ ਉਹ "ਗਿਰਤੀ ਦੀਵਾਰੇਂ" ਆਪਣੇ ਵਿਸ਼ਵ ਪ੍ਰਸਿਧ ਉਪਨਿਆਸ ਦੇ ਸਤ ਖੰਡ ਪੂਰੇ ਕਰ ਲੈਣ। ਆਪਣੀ ਹਰ ਚਿੱਠੀ ਵਿਚ ਉਹ ਇਹ ਦੀ ਬਾਬਤ ਮੈਨੂੰ ਲਿਖਦੇ ਰਹੇ। ਪਰ ਅਫਸੋਸ ਇਹ ਸੁਪਨਾ ਪੂਰਾ ਨਾ ਹੋ ਸਕਿਆ ਅਤੇ ਕਾਲ ਨੇ ਉਹਨਾਂ ਨੂੰ ਅਸਾਡੇ ਕੋਲੋਂ ਖੋਹ ਲਿਆ।

ਅਸ਼ਕ ਇਕ ਸੰਘਰਸ਼ਸ਼ੀਲ ਲੇਖਕ ਸਨ। ਪਰ ਉਹਨਾਂ ਦਾ ਲੇਖਨ ਸੰਘਰਸ਼ ਅਣਗੌਲਿਆਂ ਹੀ ਰਿਹਾ। ਮੱਧ-ਪਰਦੇਸ਼ ਸਰਕਾਰ ਨੇ ਹੁਣ ਉਹਨਾਂ ਨੂੰ ਇਨਾਮ ਨਾਲ ਨਿਵਾਜਿਆ ਵੀ ਹੈ ਤਾਂ ਉਹਨਾਂ ਵੀ ਮੌਤ ਤੋਂ ਬਾਦ।

ਅਸ਼ਕ ਜੀ ਪਿਛਲੇ ਤੀਹ ਚਾਲੀ ਸਾਲ ਤੋਂ ਬੀਮਾਰ ਚਲੇ ਆ ਰਹੇ ਸਨ, ਪਰ ਫਿਰ ਵੀ ਉਹਨਾਂ ਦੀ ਜ਼ਿੰਦਾ-ਦਿਲੀ ਰਸ਼ਕ ਕਰਨ ਦੇ ਕਾਬਲ ਸੀ। ਆਪਣੀ ਜ਼ਿੰਦਗੀ ਦੇ ਆਖਰੀ ਦੋ ਸਾਲਾਂ ਵਿਚ ਉਹਨਾਂ ਦੀ ਦਮੇ ਦੀ ਤਕਲੀਫ਼ ਬਹੁਤ ਵਧ ਗਈ ਸੀ। ਜਦੋਂ ਅਸੀਂ ਧਰਮਸ਼ਾਲਾ ਅਤੇ ਸ਼ਿਮਲਾ ਵਿਚ ਉਹਨਾਂ ਨਾਲ ਸ਼ੂਟਿੰਗ ਕਰ ਰਹੇ ਸਾਂ ਤਾਂ ਉਹਨਾਂ ਨੂੰ ਦਮੇ ਦੇ ਬੜੇ ਗੰਭੀਰ ਦੌਰੇ ਪੈਂਦੇ, ਪਰ ਫਿਰ ਜਲਦੀ ਹੀ ਸਵਸਥ ਹੋ ਕੇ ਉਹ ਹਸਣ ਲਗ ਪੈਂਦੇ। ਸਵੇਰੇ ਟੋਪੀਆਂ ਬਦਲ ਬਦਲ ਕੇ ਵੇਖਦੇ ਕਿ ਉਹ ਕਿਸ ਤਰ੍ਹਾਂ ਜ਼ਿਆਦਾ ਖ਼ੂਬਸੂਰਤ ਲਗਦੇ ਹਨ। ਇਕ ਦੋ ਵਾਰੀ ਮਹਿਲਾ ਪ੍ਰਸ਼ੰਸਕਾ ਆਟੋਗ੍ਰਾਫ ਲੈਣ ਆਈਆਂ ਤਾਂ ਉਹਨਾਂ ਦੀਆਂ ਅੱਖਾਂ ਵਿਚ ਇਕ ਅਜ਼ੀਮ ਚਮਕ ਆ ਗਈ ਸੀ।

ਅਸ਼ਕ ਆਖਰੀ ਦਮ ਤਕ ਆਪਣੇ ਲਿਖਣ ਨਾਲ ਇਸ਼ਕ ਕਰਦੇ ਰਹੇ। ਆਖਰੀ ਘੜੀ ਵਿਚ ਉਹਨਾਂ ਨੂੰ ਇਕ ਸਵਾਲ ਕੀਤਾ ਗਿਆ।

'ਅਸ਼ਕ ਜੀ ਕੀ ਹੁਣ ਵੀ ਲਿਖਣ ਨੂੰ ਜੀ ਚਾਹੁੰਦਾ ਹੈ ?'

ਦਮ ਟੁਟਦੀ ਹੋਈ ਆਵਾਜ਼ ਵਿਚ ਜਵਾਬ ਦਿਤਾ, 'ਹਾਂ।' ਅਤੇ ਇਹੀ ਉਹਨਾਂ ਦੀ ਆਖਰੀ ਗੱਲ ਸੀ !

ਅੱਜ ਪੰਜਾਬ ਦੇ ਸਾਹਿਤਕਾਰਾਂ ਦਾ ਪਿਤਾਮਾ 'ਅਸ਼ਕ' ਨਹੀਂ ਰਿਹਾ। ਅਸਾਡੇ ਕੋਲ ਅਜ ਹੋਰ ਹੈ ਵੀ ਕੀ ? ਸਿਵਾ ਉਹਨਾਂ ਦੀਆਂ ਯਾਦਾਂ ਦੇ, ਅਤੇ ਇਕ ਹੰਝੂਆਂ ਭਰੀ ਸ਼ਰਧਾਂਜਲੀ ਦੇ।

ਕਹਾਣੀ

# ਡਾਚੀ

—ਓਪੇਂਦਰ ਨਾਥ ਅਸ਼ਕ

ਕਾਟ ਪੀ ਸਿਕੰਦਰ ਦੇ ਮੁਸਲਮਾਨ ਜੱਟ ਬਾਕਰ ਨੂੰ ਆਪਣੇ ਮਾਲ ਵਲ ਲੋਭੀ ਨਜ਼ਰਾਂ ਨਾਲ ਤਕਦੇ ਵੇਖ ਕੇ ਚੌਧਰੀ ਨੰਦੂ, ਰੁੱਖ ਦੀ ਛਾਂ ਵਿਚ ਬੈਠੇ ਬੈਠੇ ਆਪਣੀ ਘੁਰਘਰਾਉਂਦੀ ਆਵਾਜ਼ ਨਾਲ ਲਲਕਾਰ ਉਠਿਆ, "ਰੇ ਰੇ ਅਠੇ - ਕੇ ਕਰੇ ਹੈ ?" ਅਤੇ ਉਸ ਦਾ ਛੇ ਫੁਟ ਲੰਮਾ ਗੁੰਦਿਆ ਹੋਇਆ ਸਰੀਰ ਜੋ ਰੁਖ ਦੇ ਟਾਹਣ ਨਾਲ ਲੱਗਾ ਹੋਇਆ ਸੀ, ਤਣ ਗਿਆ। ਬਟਣ ਟੁਟੇ ਹੋਣ ਕਰਕੇ ਮੋਟੀ ਚੌਂਸੀ ਦੇ ਕੁੜਤੇ ਵਿਚੋਂ ਉਸ ਦੀ ਛਾਤੀ ਤੇ ਮਜ਼ਬੂਤ ਬਾਹਾਂ ਨਜ਼ਰ ਆਉਣ ਲਗ ਪਈਆਂ।

ਬਾਕਰ ਜ਼ਰਾ ਨੇੜੇ ਆ ਗਿਆ। ਘੱਟੇ ਨਾਲ ਭਰੀ ਹੋਈ ਉਹਦੀ ਛੋਟੀ ਨੁਕੀਲੀ ਦਾਹੜੀ ਤੇ ਸ਼ਰਈ ਮੁੱਛਾਂ ਦੇ ਉਪਰਵਾਰ ਟੋਇਆਂ ਵਿਚ ਧਸੀਆਂ ਹੋਈਆਂ ਦੋ ਅੱਖਾਂ ਅੰਦਰੋ ਨਿਮਸ਼ ਮਾਤਰ ਲਈ ਇਕ ਚਮਕ ਜਿਹੀ ਪੈਦਾ ਹੋ ਗਈ ਤੇ ਜ਼ਰਾ ਮੁਸਕਰਾ ਕੇ ਉਸ ਨੇ ਕਿਹਾ, "ਡਾਚੀ ਵੇਖਦਾ ਪਿਆ ਵਾਂ, ਚੌਧਰੀ, ਐਡੀ ਸੋਹਣੀ ਏ ਕਿ ਵੇਖਦਿਆਂ ਭੁਖ ਲਹਿੰਦੀ ਏ।"

ਆਪਣੇ ਮਾਲ ਦੀ ਤਾਰੀਫ ਸੁਣ ਕੇ ਚੌਧਰੀ ਨੰਦੂ ਦਾ ਤਣਾਉ ਕੁਝ ਘਟ ਗਿਆ ਤੇ ਉਹ ਖੁਸ਼ ਹੋ ਕੇ ਬੋਲਿਆ, "ਕਿਸੀ ਸਾਂਹਡ ?"

"ਓਹ ਪਰਲੀਓਂ ਚੌਥੀ", ਬਾਕਰ ਨੇ ਇਸ਼ਾਰਾ ਕਰਦੇ ਹੋਏ ਕਿਹਾ।

ਉਕਾਂਹ ਦੇ ਘਣੇ ਰੁਖ ਦੀ ਛਾਂ ਹੇਠਾਂ ਅੱਠ ਦਸ ਊਠ ਬੰਨੇ ਹੋਏ ਸਨ। ਉਨ੍ਹਾਂ ਵਿਚ ਹੀ ਉਹ ਜਵਾਨ ਸਾਂਢਣੀ ਸੰਘਣੇ ਪੱਤਿਆਂ ਨੂੰ ਮੂੰਹ ਮਾਰ ਰਹੀ ਸੀ।

ਮਾਲ ਮੰਡੀ ਵਿਚ ਦੂਰ, ਜਿਥੇ ਤਕ ਨਿਗਾਹ ਕੰਮ ਕਰਦੀ ਸੀ, ਵਡੇ ਵਡੇ ਉੱਚੇ ਊਠਾਂ, ਸੁੰਦਰ ਸਾਂਢਣੀਆਂ, ਕਾਲੀਆਂ ਮੋਟੀਆਂ ਮੱਝਾਂ, ਸੋਹਣੇ ਨਗੌਰੀ ਸਿੰਙਾਂ ਵਾਲੇ ਬਲਦਾਂ ਤੇ ਗਾਈਆਂ ਦੇ ਬਿਨਾਂ ਕੁਝ ਵੀ ਨਜ਼ਰ ਨਹੀਂ ਸੀ ਆਉਂਦਾ। ਜ਼ਿਆਦਾ ਤੇ ਊਠ ਹੀ ਸਨ। ਬਹਾਵਲ ਨਗਰ ਦੇ ਰੇਗਿਸਤਾਨ ਵਿਚ ਲਗਣ ਵਾਲੀ ਮਾਲ ਮੰਡੀ ਵਿਚ ਉਹਨਾਂ ਦੀ ਬਹੁਤਾਤ ਹੈ ਵੀ ਕੁਦਰਤੀ। ਊਠ ਰੇਗਿਸਤਾਨ ਦਾ ਜਨੌਰ ਹੈ। ਏਸ ਰੇਤਲੇ ਇਲਾਕੇ ਵਿਚ ਖੇਤੀ ਬਾੜੀ ਤੇ ਢੋਣ ਢਵਾਣ ਦਾ ਕੰਮ ਉਹਦੇ ਨਾਲ ਹੀ ਹੁੰਦਾ ਹੈ। ਪੁਰਾਣੇ ਸਮਿਆਂ ਵਿਚ, ਜਦੋਂ ਗਾਈਆਂ ਦਸ ਦਸ ਤੇ ਬਲਦ ਪੰਦਰਾਂ ਪੰਦਰਾਂ ਰੁਪਿਆਂ ਤੋਂ ਮਿਲ ਜਾਂਦੇ ਸਨ, ਚੰਗਾ ਊਠ ਪੰਜਾਹਾਂ ਰੁਪਿਆਂ ਘੱਟ ਹੱਥ ਨਹੀਂ ਸੀ ਆਉਂਦਾ। ਹੁਣ ਵੀ ਜਦ ਇਸ ਪਾਸੇ ਨਹਿਰ ਆ ਗਈ ਹੈ ਤੇ ਪਾਣੀ ਦਾ ਕੋਈ ਏਨਾ ਘਾਟਾ ਨਹੀਂ ਰਿਹਾ, ਊਠ ਦੀ ਵਡਿਆਈ ਘਟੀ ਨਹੀਂ, ਵਧੀ ਹੀ ਹੈ। ਸਵਾਰੀ ਦੇ ਊਠ ਦੋ ਸੌ ਤੋਂ ਤਿੰਨ ਸੌ ਤਾਈਂ ਮੁਲ ਪਾ ਜਾਂਦੇ ਹਨ ਤੇ ਵਾਹੀ ਤੇ ਬਰ-ਬਰਦਾਰੀ ਦੇ ਊਠ ਵੀ ਅੱਸੀ—ਸੌ ਤੋਂ ਨਹੀਂ ਸਨ ਆਉਂਦੇ।

ਜ਼ਰਾ ਹੋਰ ਅੱਗੇ ਹੋ ਕੇ ਬਾਕਰ ਨੇ ਕਿਹਾ, "ਸੱਚ ਕਹਿਨਾਂ ਵਾਂ, ਚੌਧਰੀ, ਅਜੇਹੀ ਸੁਹਣੀ ਡਾਚੀ ਤਾਂ ਮੈਨੂੰ ਸਾਰੀ ਮੰਡੀ ਵਿਚ ਨਹੀਂ ਦਿੱਸੀ।

ਖੁਸ਼ੀ ਨਾਲ ਨੰਦੂ ਦੀ ਛਾਤੀ ਦੂਣੀ ਹੋ ਗਈ, ਬੋਲਿਆ, 'ਆਹ ਏ ਕੀਹ ਏ, ਏਹ ਤੇ ਸਗਲੀ ਫੂਟਰੀ ਐਂ। ਹੂੰ ਤੋਂ ਈਨੇਂ ਚਾਰਾ ਫਲੂੰਸੀ ਨੀਰਿਆ ਕਰੂ।"

ਹੌਲੀ ਜਿਹੀ ਬਾਕਰ ਨੇ ਪੁਛਿਆ, "ਵੇਚੇਂਗਾ ਇਹਨੂੰ ?"

ਨੰਦੂ ਨੇ ਆਖਿਆ, "ਅਠਈ ਬੇਚਵਾਂ ਕੋ ਤੋ ਲਾਇਆ ਛੂ।"

"ਤਾਂ ਦਸ ਫੇਰ ਕਿੰਨੇ ਨੂੰ ਦਏਂਗਾ ?" ਬਾਕਰ ਨੇ ਪੁਛਿਆ।

ਨੰਦੂ ਨੇ ਸਿਰ ਤੋਂ ਪੈਰਾਂ ਤਾਈਂ ਬਾਕਰ ਤੇ ਇਕ ਨਜ਼ਰ ਸੁੱਟੀ ਤੇ ਹੱਸਦੇ ਹੋਏ ਬੋਲਿਆ, "ਤਨੇ ਚਾਹੇ ਜੈ, ਕਾ ਤੇਰੇ ਧਨੀ ਬੇਈ ਮੋਲ ਲੇਸੀ ?"

"ਮੈਨੂੰ ਚਾਹੀਦੀ ਏ", ਬਾਕਰ ਨੇ ਦ੍ਰਿੜ੍ਹਤਾ ਨਾਲ ਕਿਹਾ।

ਨੰਦੂ ਨੇ ਬੇਪਰਵਾਹੀ ਨਾਲ ਸਿਰ ਮਾਰਿਆ, "ਤੂੰਹ ਕੇ ਲੇਸੀਂ !"

ਬਾਕਰ ਦੇ ਬੋਝੇ ਵਿਚ ਪਏ ਡੇਢ ਸੌ ਦੇ ਨੋਟ ਜਿਵੇਂ ਉਛਲ ਪੈਣ ਨੂੰ ਬੇਚੈਨ ਹੋ ਉੱਠੇ। ਰਤਾ ਜੋਸ਼ ਨਾਲ ਉਹਨੇ ਕਿਹਾ, 'ਤੈਨੂੰ ਇਹਦੇ ਨਾਲ ਕੀਹ ? ਕੋਈ ਲਵੇ, ਤੈਨੂੰ ਤੇ ਆਪਣੀ ਕੀਮਤ ਨਾਲ ਗਰਜ਼ ਏ, ਤੂੰ ਮੁੱਲ ਦੱਸ।

ਨੰਦੂ ਨੇ ਉਹਦੇ ਪਾਟੇ ਕਪੜਿਆਂ ਤੇ ਪੁਰਾਣੀਆਂ ਜੁੱਤੀਆਂ ਨੂੰ ਵੇਖ ਕੇ ਟਾਲਣ ਦੀ ਗਰਜ਼ ਨਾਲ ਕਿਹਾ, 'ਜਾ ਜਾ, ਤੇ ਕੋਈ ਇਸ਼ੀ ਵਿਸ਼ੀ ਮੋਲ ਲੇ ਆਈ, ਈਂਘੋ ਮੋਲ ਤੋ ਆਠ ਬੀਸ਼ੀ ਸੌ ਘਾਟ ਕੋ ਨਹੀਂ।'

ਨਿਮਸ਼ ਮਾਤਰ ਲਈ ਬਾਕਰ ਦੇ ਥੱਕੇ ਹੋਏ ਗ਼ਮਗੀਨ ਚਿਹਰੇ ਤੇ ਖੁਸ਼ੀ ਦੀ ਰੇਖਾ ਦੌੜ ਗਈ। ਉਹਨੂੰ ਡਰ ਸੀ ਕਿ ਚੌਧਰੀ ਕੋਈ ਐਸਾ ਮੁੱਲ ਨਾ ਦੱਸ ਦੇਵੇ, ਜਿਹੜਾ ਉਸ ਦੀ ਉਕਾਤ ਤੋਂ ਬਾਹਰ ਹੋਵੇ। ਪਰ ਜਦ ਨੰਦੂ ਨੇ ਆਪਣੇ ਮੂੰਹੋਂ ਇਕ ਸੌ ਸੱਠ ਦੱਸੇ, ਤਾਂ ਉਹਦੀ ਖੁਸ਼ੀ ਦਾ ਠਿਕਾਣਾ ਨਾ ਰਿਹਾ। ਇਕ ਸੌ ਪੰਜਾਹ ਤੇ ਉਸ ਦੇ ਕੋਲ ਹੀ ਸਨ। ਜੇ ਏਨੇ ਤੇ ਵੀ ਚੌਧਰੀ ਨਾ ਮੰਨਿਆ, ਤਾਂ ਦਸ ਉਹ ਉਧਾਰ ਕਰ ਲਊ। ਭਾ ਤਾਂ ਉਹਨੂੰ ਕਰਨਾ ਆਉਂਦਾ ਹੀ ਸੀ, ਝਟ ਡੇਢ ਸੌ ਦੇ ਨੋਟ ਕੱਢੇ ਤੇ ਨੰਦੂ ਦੇ ਅਗੇ ਸਿੱਟ ਦਿਤੇ ਤੇ ਬੋਲਿਆ, "ਲੈ, ਗਿਣ ਲੈ, ਵਧ ਮੇਰੇ ਕੋਲ ਨਹੀਂ ਹੁਣ ਅਗੇ ਤੇਰੀ ਮਰਜ਼ੀ।"

ਨੰਦੂ ਨੇ ਅਣਮੰਨਿਆਂ ਨੋਟ ਗਿਣਨੇ ਸ਼ੁਰੂ ਕਰ ਦਿਤੇ। ਪਰ ਗਿਣਤੀ ਖ਼ਤਮ ਕਰਦਿਆਂ ਉਹਦੀਆਂ ਅੱਖਾਂ ਚਮਕ ਪਈਆਂ। ਉਹਨੇ ਤਾਂ ਐਵੇਂ ਹੀ ਬਾਕਰ ਨੂੰ ਟਾਲਣ ਲਈ ਅੱਠ ਵੀਹਾ ਮੁੱਲ ਦਸਿਆ ਸੀ, ਨਹੀਂ ਤਾਂ ਮੰਡੀ ਵਿਚ ਚੰਗੀ ਤੋਂ ਚੰਗੀ ਡਾਚੀ ਸਾਢੀਆਂ ਸੱਤਾਂ ਵੀਹਾਂ ਤੋਂ ਮਿਲ ਜਾਂਦੀ ਸੀ ਤੇ ਇਹਦੇ ਤਾਂ ਇਕ ਸੌ ਚਾਲੀ ਮੁਲ ਪਾਉਣ ਦਾ ਖਿਆਲ ਉਹਨੂੰ ਸੁਪਨੇ ਵਿਚ ਵੀ ਨਹੀਂ ਸੀ। ਪਰ ਝਟ ਹੀ ਮਨ ਦੇ ਭਾਵਾਂ ਨੂੰ ਮਨ ਵਿਚ ਹੀ ਛੁਪਾ ਕੇ ਤੇ ਬਾਕਰ ਤੇ ਹਸਾਨ ਦਾ ਭਾਰ ਲਦਦੇ ਹੋਏ ਨੰਦੂ ਬੋਲਿਆ, 'ਸਾਂਢ ਤੇ ਮੇਰੀ ਦੋ ਸੈ ਨੇ। ਪਰ ਜਾਹ ਸੱਗੀ ਮੇਲ ਸੀਆਂ ਤਨੇ ਦਸ ਛਾਡਿਆ।" ਤੇ ਇਹ ਕਹਿੰਦੇ ਉਹਨੇ ਡਾਚੀ ਦੀ ਰੱਸੀ ਬਾਕਰ ਦੇ ਹੱਥ ਵਿਚ ਫੜਾ ਦਿਤੀ।

ਛਿਨ ਭਰ ਲਈ ਉਸ ਕਠੋਰ ਆਦਮੀ ਦਾ ਦਿਲ ਭਰ ਆਇਆ। ਇਹ ਸਾਂਢਣੀ ਉਸਦੇ ਘਰ ਹੀ ਜੰਮੀ ਤੇ ਪਲੀ ਸੀ। ਅਜ ਪਾਲ ਪੋਸ ਕੇ ਦੂਜੇ ਦੇ ਹੱਥ ਦਿੰਦਿਆਂ ਉਸ ਦੀ ਐਸੀ ਹਾਲਤ ਹੋਈ ਜੇਹੜੀ ਕੁੜੀ ਨੂੰ ਸੌਹਰੇ ਭੇਜਣ ਸਮੇਂ ਪਿਓ ਦੀ ਹੁੰਦੀ ਹੈ। ਰਤਾ ਕੰਬਦੀ ਅਵਾਜ਼ ਵਿਚ ਉਸਨੇ ਕਿਹਾ, "ਆਹ ਸਾਂ ਸੌਹਰੀ ਰਹੈੜੀ ਐ। ਤੂੰ ਈਨੇਂ ਮੇਂ ਨਾਂ ਗੇਰ ਦਈਂ।" ਓਦਾਂ ਹੀ ਜਿਵੇਂ ਸਹੁਰਾ ਜਵਾਈ ਨੂੰ ਕਹੇ, "ਮੇਰੀ ਕੁੜੀ ਲਾਡੀਂ ਪਲੀ ਹੈ, ਦੇਖੀਂ, ਇਸਨੂੰ ਰੋਲੀਂ ਨਾ।"

ਪ੍ਰਸੰਨਤਾ ਦੇ ਪੱਤਾਂ ਤੇ ਉਡਦਿਆਂ ਹੋਇਆਂ ਬਾਕਰ ਨੇ ਕਿਹਾ, "ਤੂੰ ਜ਼ਰਾ ਵੀ ਚਿੰਤਾ ਨਾ ਕਰ, ਜਾਨ ਦੇ ਕੇ ਪਾਲਾਂਗਾ।"

ਨੰਦੂ ਨੇ ਨੋਟ ਡੱਬ ਵਿਚ ਸਾਂਭਦਿਆਂ ਹੋਇਆਂ ਸੁਕੇ ਹੋਏ ਸੰਘ ਨੂੰ ਤਰ ਕਰਨ ਲਈ ਘੜੇ 'ਚੋਂ ਮਿੱਟੀ ਦਾ ਪਿਆਲਾ ਭਰਿਆ। ਮੰਡੀ ਵਿਚ ਚੁਪਾਸੇ ਧੂੜ ਉਡ ਰਹੀ ਸੀ। ਸ਼ਹਿਰਾਂ ਦੀਆਂ ਮਾਲ ਮੰਡੀਆਂ ਵਿਚ ਵੀ, ਜਿਥੇ ਦਰਜਨਾਂ ਨਲਕੇ ਲਗ ਜਾਂਦੇ ਹਨ ਤੇ ਜਿਥੇ ਸਾਰਾ ਸਾਰਾ ਦਿਨ ਛਿੜਕਾ ਹੁੰਦਾ ਰਹਿੰਦਾ ਹੈ, ਧੂੜ ਦਾ ਘਾਟਾ ਨਹੀਂ ਹੁੰਦਾ। ਫਿਰ ਇਸ ਰੇਗਿਸਤਾਨ ਦੀ ਮੰਡੀ ਉਤੇ ਤਾਂ ਧੂੜ ਦਾ ਹੀ ਰਾਜ ਹੋਣਾ ਹੋਇਆ। ਗੰਨੇ ਵਾਲੇ ਦੀਆਂ ਗੰਡੇਰੀਆਂ ਤੇ ਹਲਵਾਈ ਦੇ ਹਲਵੇ ਤੇ ਜਲੇਬੀਆਂ ਅਤੇ ਛਾਬੜੀ ਵਾਲੇ ਦੇ ਭੱਲੇ ਪਕੌੜੀਆਂ ਤੇ ਸਾਰੀਆਂ ਥਾਵਾਂ ਤੇ ਧੂੜ ਹੀ ਧੂੜ ਸੀ। ਘੜੇ ਦਾ ਪਾਣੀ ਟਾਂਚੀਆਂ ਨਾਲ ਨਹਿਰ ਤੋਂ ਲਿਆਂਦਾ ਗਿਆ ਸੀ, ਪਰ ਏਥੇ ਆਉਂਦਿਆਂ ਆਉਂਦਿਆਂ ਚਿੱਕੜ ਜਿਹਾ ਗੰਦਲਾ ਹੋ ਗਿਆ ਸੀ। ਨੰਦੂ ਦਾ ਖਿਆਲ ਸੀ ਕਿ ਜ਼ਰਾ ਨਿਤਰੇ ਤਾਂ ਪੀਆਂਗਾ, ਪਰ ਸੰਘ ਸੁਕ ਰਿਹਾ ਸੀ। ਇਕੋ ਹੀ ਘੁਟ ਵਿਚ ਪਿਆਲੇ ਨੂੰ ਮੁਕਾ ਕੇ ਨੰਦੂ ਨੇ ਬਾਕਰ ਨੂੰ ਵੀ ਪਾਣੀ ਪੀਣ ਲਈ ਕਿਹਾ। ਬਾਕਰ ਦੂਰੋਂ ਆਇਆ ਸੀ ਤੇ ਉਹਨੂੰ ਬੜੇ ਜ਼ੋਰ ਦੀ ਤੇਹ ਲੱਗੀ ਹੋਈ ਸੀ, ਪਰ ਹੁਣ ਉਹਨੂੰ ਪਾਣੀ ਪੀਣ ਦੀ ਵਿਹਲ ਕਿਥੇ ? ਉਹ ਰਾਤ ਹੋਣ ਤੋਂ ਪਹਿਲਾਂ ਪਹਿਲਾਂ ਆਪਣੇ ਪਿੰਡ ਪਹੁੰਚ ਜਾਣਾ ਚਾਹੁੰਦਾ ਸੀ। ਡਾਚੀ ਦੀ ਰੱਸੀ ਫੜ ਉਹ ਧੂੜ ਨੂੰ ਚੀਰਦਾ ਹੋਇਆ ਚਲ ਪਿਆ।

ਚਿਰ ਕਾਲ ਤੋਂ ਬਾਕਰ ਦੇ ਦਿਲ ਵਿਚ ਬੜੀ ਸੁਹਣੀ ਤੇ ਜਵਾਨ ਡਾਚੀ ਖਰੀਦਣ ਦੀ ਚਾਹ ਸੀ। ਜ਼ਾਤ ਦਾ ਉਹ ਕਮੀਣ ਸੀ। ਉਹਦੇ ਵਡੇਰੇ ਘੁਮਿਆਰਾਂ ਦਾ ਕੰਮ ਕਰਦੇ ਸਨ, ਪਰ ਉਹਦੇ ਪਿਤਾ ਨੇ ਆਪਣੇ ਵਡਿਆਂ ਦਾ ਕੰਮ ਛਡ ਕੇ ਮਜ਼ੂਰੀ ਸ਼ੁਰੂ ਕਰ ਦਿਤੀ ਸੀ। ਉਹਦੇ ਬਾਅਦ ਬਾਕਰ ਵੀ ਇਹਦੇ ਨਾਲ ਹੀ ਆਪਣਾ ਤੇ ਆਪਣੇ ਛੋਟੇ ਜਿਹੇ ਕੁਟੰਬ ਦਾ ਪੇਟ ਪਾਲਦਾ ਰਿਹਾ। ਉਹ ਕੋਈ ਕੰਮ ਬਹੁਤਾ ਕਰਦਾ ਹੋਵੇ, ਏਹ ਗੱਲ ਨਹੀਂ ਸੀ। ਕੰਮ ਤੋਂ ਉਹਨੇ ਸਦਾ ਹੀ ਜੀ ਚੁਰਾਇਆ ਸੀ, ਪਰ ਸੱਚੀ ਗੱਲ ਤਾਂ ਇਹ ਹੈ ਕਿ ਚੁਰਾਉਂਦਾ ਵੀ ਕਿਉਂ ਨਾ, ਜਦ ਉਸ ਦੀ ਪਤਨੀ ਉਸ ਤੋਂ ਵੀ ਦੂਣਾ ਕੰਮ ਕਰਕੇ ਉਸ ਦਾ ਭਾਰ ਹੌਲਾ ਕਰਨ ਲਈ ਤਿਆਰ ਸੀ। ਕੁਟੰਬ ਕੋਈ ਵੱਡਾ ਸੀ ਨਹੀਂ, ਇਕ ਉਹ, ਇਕ ਉਹਦੀ ਵਹੁਟੀ ਤੇ ਇਕ ਨਿੱਕੀ ਜਿਹੀ ਕੁੜੀ। ਫੇਰ ਕੀ ਲੋੜ ਸੀ ਕਿ ਉਹ ਜੀ ਹਲਕਾਨ ਕਰਦਾ ? ਪਰ ਨਿਰਦਈ ਵਿਧਾਤਾ ਨੇ ਛੇਤੀ ਹੀ ਸੁਖ ਦੀ ਨੀਂਦਰੋਂ ਜਗਾ ਕੇ ਉਹਨੂੰ ਆਪਣੀ ਜ਼ੁਮੇਂਵਾਰੀ ਮਹਿਸੂਸ ਕਰਨ ਲਈ ਮਜਬੂਰ ਕਰ ਦਿਤਾ। ਉਸਨੂੰ ਦਸ ਦਿਤਾ ਕਿ ਜੀਵਨ ਵਿਚ ਸੁਖ ਹੀ ਨਹੀਂ।

ਪੰਜ ਕੁ ਵਰ੍ਹੇ ਹੋਏ ਉਹਦੀ ਆਰਾਮ ਦੇਣ ਵਾਲੀ

ਪਿਆਰੀ ਪਤਨੀ ਸੁੰਦਰ ਗੁੱਡੀ ਵਰਗੀ ਕੁੜੀ ਛੱਡ ਕੇ ਪ੍ਰਲੋਕ ਸਿਧਾਰ ਗਈ। ਮਰਨ ਵੇਲੇ ਸਾਰੀ ਕਰੁਣਾ ਨੂੰ ਆਪਣੀਆਂ ਫਿੱਕੀਆਂ ਉਦਾਸ ਅੱਖਾਂ ਵਿਚ ਭਰ ਕੇ ਉਹਨੇ ਬਾਕਰ ਨੂੰ ਕਿਹਾ ਸੀ, "ਮੇਰੀ ਰਜ਼ੀਆ ਹੁਣ ਤੇਰੇ ਹਵਾਲੇ ਹੈ। ਵੇਖੀਂ ਏਹਨੂੰ ਦੁਖ ਨਾ ਹੋਣ ਦਈਂ।" ਅਤੇ ਏਸੇ ਹੀ ਇਕ ਵਾਕ ਨੇ ਬਾਕਰ ਦੀ ਜ਼ਿੰਦਗੀ ਦੇ ਰੁਖ ਨੂੰ ਪਲਟਾ ਦਿਤਾ ਸੀ। ਉਹਦੀ ਮੌਤ ਦੇ ਬਾਅਦ ਹੀ ਉਹ ਆਪਣੀ ਵਿਧਵਾ ਭੈਣ ਨੂੰ ਉਹਦੇ ਪਿੰਡੋਂ ਲੈ ਆਇਆ ਸੀ ਅਤੇ ਆਲਸ ਤੇ ਸੁਸਤੀ ਨੂੰ ਛੱਡ ਕੇ ਆਪਣੀ ਸੁਰਗਵਾਸੀ ਵਹੁਟੀ ਦੀ ਅੰਤਮ ਇੱਛਾ ਨੂੰ ਪੂਰਾ ਕਰਨ ਵਿਚ ਜੁਟ ਗਿਆ ਸੀ।

ਉਹ ਦਿਨ ਰਾਤ ਕੰਮ ਕਰਦਾ ਸੀ ਤਾਂ ਜੋ ਆਪਣੀ ਮੋਈ ਪਤਨੀ ਦੀ ਉਸ ਅਮਾਨਤ, ਨਿੱਕੀ ਜਹੀ ਗੁੱਡੀ ਨੂੰ, ਭਾਂਤ ਭਾਂਤ ਦੀਆਂ ਚੀਜ਼ਾਂ ਲਿਆ ਕੇ ਖੁਸ਼ ਰਖ ਸਕੇ। ਜਦ ਵੀ ਕਦੀ ਉਹ ਮੰਡੀ ਤੋਂ ਆਉਂਦਾ ਤਾਂ ਨਿੱਕੀ ਜਿਹੀ ਰਜ਼ੀਆ ਉਹਦੀਆਂ ਲੱਤਾਂ ਨਾਲ ਚੰਬੜ ਜਾਂਦੀ ਤੇ ਆਪਣੀਆਂ ਵੱਡੀਆਂ ਵੱਡੀਆਂ ਅੱਖਾਂ ਨੂੰ ਉਹਦੇ ਧੂੜ ਭਰੇ ਚਿਹਰੇ ਤੇ ਗੱਡ ਕੇ ਪੁਛਦੀ "ਅੱਬਾ ਮੇਰੇ ਲਈ ਕੀ ਲਿਆਇਆ ਹੈਂ?" ਤਾਂ ਉਹ ਉਸਨੂੰ ਆਪਣੀ ਗੋਦੀ ਵਿਚ ਚੁਕ ਕੇ ਕਦੀ ਮਠਿਆਈ ਤੇ ਕਦੀ ਖਡੌਣਿਆਂ ਨਾਲ ਉਹਦੀ ਝੋਲੀ ਭਰ ਦੇਂਦਾ। ਤਦ ਰਜ਼ੀਆ ਉਹਦੀ ਗੋਦੀ ਤੋਂ ਉਤਰ ਜਾਂਦੀ ਤੇ ਆਪਣੀਆਂ ਸਹੇਲੀਆਂ ਨੂੰ ਆਪਣੇ ਖਡੌਣੇ ਤੇ ਮਠਿਆਈ ਵਿਖਾਉਣ ਲਈ ਨੱਸ ਜਾਂਦੀ। ਏਹੀ ਗੁਡੀ ਜਿਹੀ ਕੁੜੀ ਜਦ ਅੱਠਾਂ ਵਰ੍ਹਿਆਂ ਦੀ ਹੋਈ ਤਾਂ ਇਕ ਦਿਨ ਮਚਲ ਕੇ ਆਪਣੇ ਅੱਬਾ ਨੂੰ ਕਹਿਣ ਲਗੀ "ਅੱਬਾ ਅਸੀਂ ਤਾਂ ਡਾਚੀ ਲਾਂ ਗੇ......ਅੱਬਾ ਸਾਨੂੰ ਡਾਚੀ ਲੈ ਦੇ"। ਭੋਲੀ ਕੁੜੀ! ਉਹਨੂੰ ਕੀ ਪਤਾ ਕਿ ਉਹ ਇਕ ਗਰੀਬ ਮਜ਼ਦੂਰ ਦੀ ਧੀ ਹੈ, ਜਿਹਦੇ ਲਈ ਡਾਚੀ ਖਰੀਦਣਾ ਤਾਂ ਦੂਰ ਉਹਦੀ ਕਲਪਨਾ ਕਰਨਾ ਵੀ ਔਖੀ ਹੈ। ਰੁੱਖੇ ਹਾਸੇ ਨਾਲ ਬਾਕਰ ਨੇ ਉਹਨੂੰ ਆਪਣੀ ਗੋਦ ਵਿਚ ਲੈ ਲਿਆ ਤੇ ਬੋਲਿਆ, "ਤੂੰ ਤੇ ਆਪ ਡਾਚੀ ਹੈਂ, ਰੱਜੋ।" ਪਰ ਰਜ਼ੀਆ ਨਾ ਮੰਨੀ। ਓਦਣ ਹੀ ਮਸ਼ੀਰ ਮਾਲ ਆਪਣੀ ਸਾਂਢਣੀ ਤੇ ਚੜ੍ਹ ਕੇ ਆਪਣੀ ਨਿਕੀ ਜਿਹੀ ਧੀ ਨੂੰ ਅਗੇ ਬਿਠਾ ਕੇ ਏਸੇ ਕਾਠ ਵਿਚੋਂ ਦੋ ਚਾਰ ਮਜ਼ੂਰ ਲੈਣ ਆਇਆ ਸੀ। ਰਜ਼ੀਆ ਦੇ ਨਿਕੇ ਜਿਹੇ ਮਨ ਵਿਚ ਡਾਚੀ ਤੇ ਚੜ੍ਹਨ ਦੀ ਇਛਿਆ ਬੜੀ ਪ੍ਰਬਲ ਹੋ ਉਠੀ ਸੀ ਤੇ ਓਦਣ ਹੀ ਬਾਕਰ ਦਾ ਰਿਹਾ ਸਿਹਾ ਆਲਸ ਵੀ ਦੂਰ ਹੋ ਗਿਆ ਸੀ।

ਉਹਨੇ ਰਜ਼ੀਆ ਨੂੰ ਟਾਲ ਤਾਂ ਦਿਤਾ ਸੀ ਪਰ ਮਨ ਹੀ ਮਨ ਉਸ ਨੇ ਫੈਸਲਾ ਕਰ ਲਿਆ ਸੀ ਕਿ ਉਹ ਜ਼ਰੂਰ ਹੀ ਆਪਣੀ ਰਜ਼ੀਆ ਨੂੰ ਇਕ ਸੁੰਦਰ ਜਿਹੀ ਡਾਚੀ ਲੈ ਦੇਵੇਗਾ ਤੇ ਉਸੇ ਹੀ ਇਲਾਕੇ ਵਿਚ ਜਿਥੇ ਉਹਦੀ ਆਮਦਨੀ ਦੀ ਔਸਤ ਵਰ੍ਹੇ ਭਰ ਵਿਚ, ਤਿੰਨ ਆਨੇ ਦਿਹਾੜੀ ਵੀ ਨਹੀਂ ਸੀ ਹੁੰਦੀ, ਹੁਣ ਅਠ ਦਸ ਆਨੇ ਰੋਜ਼ਾਨਾ ਹੋਣ ਲਗ ਪਈ ਸੀ। ਦੂਰ ਦੇ ਪਿੰਡਾਂ ਵਿਚ ਜਾ ਕੇ ਹੁਣ ਉਹ ਮਜ਼ੂਰੀ ਕਰਦਾ। ਵਾਢੀ ਦੇ ਦਿਨਾਂ ਵਿਚ ਉਹ ਦਿਨ ਰਾਤ ਕੰਮ ਕਰਦਾ, ਫ਼ਸਲ ਵੱਢਦਾ, ਦਾਣੇ ਕਢਦਾ ਭੜੋਲਿਆਂ ਵਿਚ ਦਾਣੇ ਭਰਦਾ, ਨੀਰਾ ਪਾ ਕੇ ਤੂੜੀ ਦੇ ਕੁੱਪ ਬਣਾਂਦਾ, ਬਿਜਾਈ ਦੇ ਦਿਨਾਂ ਵਿਚ ਹਲ ਵਾਹੁੰਦਾ, ਪੈਲੀਆਂ ਬਣਾਉਂਦਾ, ਪਾਣੀ ਦੇਂਦਾ। ਇਹਨਾਂ ਦਿਨਾਂ ਵਿਚ ਉਹਨੂੰ ਪੰਜ ਤੋਂ ਲੈ ਕੇ ਅੱਠ ਆਨੇ ਦਿਹਾੜੀ ਤਕ ਮਜ਼ੂਰੀ ਮਿਲ ਜਾਂਦੀ। ਜਦ ਹੋਰ ਕੋਈ ਕੰਮ ਨਾ ਹੁੰਦਾ ਤਾਂ ਤਾਰਿਆਂ ਦੀ ਛਾਵੇਂ ਅਠ ਅਠ ਕੋਹ ਦਾ ਪੈਂਡਾ ਮਾਰ ਮੰਡੀ ਜਾ ਪੁਜਦਾ ਤੇ ਅਠ ਦਸ ਆਨੇ ਦੀ ਮਜ਼ੂਰੀ ਕਰਕੇ ਹੀ ਪਰਤਦਾ। ਇਹਨਾਂ ਦਿਨਾਂ ਵਿਚ ਉਹ ਰੋਜ਼ ਛੇ ਆਨੇ ਪਿਛੇ ਪਾਉਂਦਾ ਆ ਰਿਹਾ ਸੀ ਅਤੇ ਇਸ ਨੇਮ ਵਿਚ ਉਸ ਨੇ ਰਤਾ ਜਿਹੀ ਵੀ ਢਿਲ ਨਹੀਂ ਸੀ ਪੈਣ ਦਿਤੀ। ਭੈਣ ਕਹਿੰਦੀ, "ਬਾਕਰਾ ਹੁਣ ਤਾਂ ਤੂੰ ਬਿਲਕੁਲ ਹੀ ਵਟ ਗਿਆ ਹੈਂ, ਪਹਿਲਾਂ ਤਾਂ ਕਦੇ ਕੱਖ ਭੰਨ ਕੇ ਦੂਹਰਾ ਨਹੀਂ ਸੈਂ ਕਰਦਾ।"

ਬਾਕਰ ਹੱਸ ਕੇ ਆਖਦਾ, ਤੂੰ ਤੇ ਚਾਹੁੰਨੀ ਹੈਂ ਮੈਂ ਸਾਰੀ ਉਮਰ ਹੀ ਵਿਹਲਾ ਹੀ ਬੈਠਾ ਰਹਾਂ।' ਭੈਣ ਕਹਿੰਦੀ, ਵਿਹਲਾ ਬੈਠਣ ਨੂੰ ਤਾਂ ਮੈਂ ਨਹੀਂ ਆਂਹਦੀ ਪਰ ਜਾਨ ਗਵਾ ਕੇ ਧਨ ਜੋੜਨ ਦੀ ਸਲਾਹ ਵੀ ਮੈਂ ਨਹੀਂ ਦੇ ਸਕਦੀ।'

ਅਜੇਹੇ ਵੇਲੇ ਹਮੇਸ਼ਾ ਬਾਕਰ ਦੇ ਸਾਹਮਣੇ ਉਹਦੀ ਮੋਈ ਵਹੁਟੀ ਦਾ ਚਿੱਤਰ ਆ ਜਾਂਦਾ ਸੀ ਅਤੇ ਉਹਦੀ ਆਖਰੀ ਇੱਛਿਆ ਓਹਦੇ ਕੰਨਾਂ ਵਿਚ ਗੂੰਜਣ ਲਗ ਜਾਂਦੀ। ਉਹ ਵੇਹੜੇ ਵਿਚ ਖੇਡਦੀ ਹੋਈ ਰਜ਼ੀਆ ਵਲ ਇਕ ਪਿਆਰ ਭਰੀ ਨਜ਼ਰ ਸੁਟਦਾ ਤੇ ਦੁਖ ਨਾਲ ਮੁਸਕਰਾਕੇ ਫਿਰ ਆਪਣੇ ਕੰਮ ਵਿਚ ਰੁਝ ਜਾਂਦਾ। ਅਜ ਡੇਢ ਵਰ੍ਹੇ ਦੀ ਕੜੀ ਮਿਹਨਤ ਦੇ ਬਾਅਦ ਉਹ ਆਪਣੀ ਚਿਰ ਸੰਚਿਤ ਅਭਿਲਾਸ਼ਾ ਪੂਰੀ ਕਰ ਸਕਿਆ ਸੀ। ਉਸਦੇ ਇਕ ਹੱਥ ਵਿਚ ਸਾਂਢਣੀ ਦੀ ਰੱਸੀ ਸੀ ਅਤੇ ਖਾਲ ਦੇ ਕੰਢੇ ਕੰਢੇ ਉਹ ਤੁਰਿਆ ਜਾ ਰਿਹਾ ਸੀ।

ਦਿਨ ਅੰਦਰ ਬਾਹਰ ਦਾ ਵੇਲਾ ਸੀ। ਪੱਛਮ ਦੇ ਵਲ ਡੁਬਦੇ ਹੋਏ ਸੂਰਜ ਦੀਆਂ ਰਿਸ਼ਮਾਂ ਧਰਤੀ ਨੂੰ ਸੋਨਾ ਦਾਨ ਕਰ ਰਹੀਆਂ ਸਨ। ਹਵਾ ਵਿਚ ਠੰਡਕ ਆ ਗਈ ਸੀ ਅਤੇ ਟਟੀਹਰੀ ਕਿਤੇ ਦੂਰ ਖੇਤਾਂ ਵਿਚ 'ਟੀਹੂ ਟੀਹੂ' ਕਰਕੇ ਉਡ ਰਹੀ ਸੀ। ਬਾਕਰ ਦੇ ਮਨ ਵਿਚ ਬੀਤੇ ਦੀਆਂ ਸਭ

ਗੱਲਾਂ ਇਕ ਇਕ ਕਰਕੇ ਆ ਰਹੀਆਂ ਸਨ। ਐਧਰ ਓਧਰ ਕਦੀ ਕਦੀ ਕੋਈ ਜੱਟ ਆਪਣੇ ਊਠ ਤੇ ਸਵਾਰ ਜਿਵੇਂ ਤਰਦਾ ਹੋਇਆ ਨਿਕਲ ਜਾਂਦਾ ਸੀ। ਤੇ ਕਦੀ ਕਦੀ ਖੇਤਾਂ ਤੋਂ ਵਾਪਸ ਆਉਣ ਵਾਲੇ ਜੱਟਾਂ ਦੇ ਮੁੰਡੇ ਗੱਡਿਆਂ ਤੇ ਰਖੇ ਹੋਏ ਘਾਹ ਪੱਠੇ ਦੇ ਗਡਿਆਂ ਤੇ ਬੈਠੇ, ਬਲਦਾਂ ਨੂੰ ਪੁਚਕਾਰਦੇ ਕਿਸੇ ਦਿਹਾਤੀ ਗੀਤ ਦਾ ਇਕ ਅੱਧ ਬੰਦ ਗਾਉਂਦੇ ਜਾਂ ਗੱਡੇ ਦੇ ਪਿਛਲੇ ਬੰਨੇ ਚੁਪ ਚੁਪੀਤੇ ਟੁਰੇ ਆਉਣ ਵਾਲੇ ਊਠਾਂ ਦੀਆਂ ਬੱਥਨੀਆਂ ਨਾਲ ਖੇਡਦੇ ਹੋਏ ਚਲੇ ਜਾਂਦੇ ਸਨ।

ਬਾਕਰ ਨੇ ਜਿਵੇਂ ਸੁਫ਼ਨੇ ਤੋਂ ਜਾਗਦਿਆਂ ਹੋਇਆਂ ਪੱਛਮ ਵਲ ਡੁਬਦੇ ਸੂਰਜ ਨੂੰ ਵੇਖਿਆ ਤੇ ਫਿਰ ਸਾਹਮਣੇ ਸੁੰਨੇ ਵਿਚ ਨਜ਼ਰ ਦੌੜਾਈ। ਉਹਦਾ ਪਿੰਡ ਹਾਲੇ ਬੜਾ ਦੂਰ ਸੀ। ਪਿਛੇ ਨਾਲ ਹਰਸ਼ ਨਾਲ ਵੇਖਕੇ ਚੁਪ-ਚੁਪੀਤੀ ਚਲੀ ਆਉਣ ਵਾਲੀ ਸਾਂਢਣੀ ਨੂੰ ਪਿਆਰ ਨਾਲ ਪੁਚਕਾਰ ਕੇ ਬਾਕਰ ਤੇਜ਼ੀ ਨਾਲ ਚੱਲਣ ਲਗ ਪਿਆ, ਕਿਤੇ ਉਹਦੇ ਪਹੁੰਚਣ ਤੋਂ ਪਹਿਲਾਂ ਹੀ ਰਜ਼ੀਆ ਸੌਂ ਨਾ ਜਾਏ, ਏਸੇ ਹੀ ਖਿਆਲ ਨਾਲ।

**          **          **

ਮਸ਼ੀਰ ਮਾਲ ਦੀ ਕਾਟ ਦਿਸਣ ਲਗ ਪਈ। ਉਥੋਂ ਉਹਦਾ ਪਿੰਡ ਨਜ਼ਦੀਕ ਹੀ ਸੀ, ਏਹੀ ਕੋਈ ਦੋ ਕੋਹ। ਬਾਕਰ ਦੀ ਟੋਰ ਕੁਝ ਮੱਧਮ ਹੋ ਗਈ ਤੇ ਨਾਲ ਹੀ ਕਲਪਨਾ ਦੀ ਦੇਵੀ ਆਪਣੀ ਰੰਗ-ਬਰੰਗੀ ਕੂਚੀ ਨਾਲ ਉਸ ਦੇ ਦਿਮਾਗ ਦੇ ਪਰਦੇ ਤੇ ਭਾਂਤ ਭਾਂਤ ਦੀਆਂ ਮੂਰਤਾਂ ਬਨਾਣ ਲਗ ਪਈ। ਬਾਕਰ ਨੇ ਵੇਖਿਆ, ਉਸ ਦੇ ਘਰ ਪਹੁੰਚਦਿਆਂ ਈਂ ਨਿਕੀ ਜਿਹੀ ਰਜ਼ੀਆ ਖੁਸ਼ੀ ਨਾਲ ਨੱਚ ਕੇ ਉਸ ਦੀਆਂ ਲੱਤਾਂ ਨਾਲ ਚੰਬੜ ਗਈ ਤੇ ਫੇਰ ਡਾਚੀ ਨੂੰ ਵੇਖ ਕੇ ਉਸ ਦੀਆਂ ਵੱਡੀਆਂ ਵੱਡੀਆਂ ਅੱਖਾਂ ਹੈਰਾਨੀ ਤੇ ਹਰਸ਼ ਨਾਲ ਭਰ ਗਈਆਂ ਹਨ। ਫੇਰ ਉਸ ਨੇ ਵੇਖਿਆ ਕਿ ਉਹ ਰਜ਼ੀਆ ਨੂੰ ਅਗੇ ਬਿਠਾਈ ਸਰਕਾਰੀ ਖਾਲੇ ਦੇ ਕੰਢੇ ਕੰਢੇ ਡਾਚੀ ਤੇ ਨੱਠਿਆ ਜਾ ਰਿਹਾ ਹੈ। ਸ਼ਾਮ ਦਾ ਵੇਲਾ ਹੈ, ਠੰਡੀ ਠੰਡੀ ਹਵਾ ਚਲ ਰਹੀ ਹੈ ਤੇ ਕਦੇ ਕਦੇ ਕੋਈ ਪਹਾੜੀ ਕਾਂ ਵਡੇ ਵਡੇ ਪਰ ਫੈਲਾਈ ਆਪਣੀ ਮੋਟੀ ਆਵਾਜ਼ ਨਾਲ ਇਕ ਦੋ ਵਾਰੀ 'ਕਾ ਕਾ' ਕਰਕੇ ਉਪਰੋਂ ਉਡਦਾ ਚਲਿਆ ਜਾਂਦਾ ਹੈ। ਰਜ਼ੀਆ ਦੀ ਪ੍ਰਸੰਨਤਾ ਦਾ ਵਾਰ ਪਾਰ ਨਹੀਂ। ਉਹ ਜਿਵੇਂ ਹਵਾਈ ਜਹਾਜ਼ ਤੇ ਉਡੀ ਜਾ ਰਹੀ ਹੈ। ਫੇਰ ਉਸ ਦੇ ਸਾਹਮਣੇ ਆਇਆ ਕਿ ਉਹ ਰਜ਼ੀਆ ਨੂੰ ਲਈ ਬਹਾਵਲ ਨਗਰ ਦੀ ਮੰਡੀ ਵਿਚ ਖੜ੍ਹਾ ਹੈ। ਨਿੱਕੀ ਰਜ਼ੀਆ ਜਾਣੇ ਭੁਝੱਕੀ ਜਹੀ ਖੜੀ ਹੈ ਤੇ ਹੈਰਾਨ ਜਹੀ ਦਾਣਿਆਂ ਦੇ ਵਡੇ ਵਡੇ ਢੇਰਾਂ, ਅਨਗਿਣਤ ਗੱਡਿਆਂ ਤੇ ਹੋਰ ਕਈ ਅਚਰਜ ਵਿਚ ਦੇਣ ਵਾਲੀਆਂ ਚੀਜ਼ਾਂ ਨੂੰ ਵੇਖ ਰਹੀ ਹੈ। ਇਸ ਦੁਕਾਨ ਤੇ ਤਵਿਆਂ ਦਾ ਵਾਜਾ ਵੱਜਣ ਲਗ ਪੈਂਦਾ ਹੈ। ਬਾਕਰ ਰਜ਼ੀਆ ਨੂੰ ਉਥੇ ਲੈ ਜਾਂਦਾ ਹੈ। ਲੱਕੜ ਦੇ ਏਸ ਡੱਬੇ ਚੋਂ ਇਹ ਗਾਣਾ ਨਿਕਲ ਰਿਹਾ ਹੈ? ਕੌਣ ਏਹਦੇ ਵਿਚ ਲੁਕਿਆ ਗਾ ਰਿਹਾ ਹੈ? ਇਹ ਗੱਲ ਵਿਚਾਰੀ ਰਜ਼ੀਆ ਦੀ ਸਮਝ ਵਿਚ ਨਹੀਂ ਆਉਂਦੀ।

ਆਪਣੀ ਕਲਪਨਾ ਵਿਚ ਮਸਤ ਉਹ ਕਾਟ ਕੋਲੋਂ ਲੰਘਿਆ ਜਾ ਰਿਹਾ ਸੀ ਕਿ ਚਾਣਚੱਕ ਕੁਝ ਖਿਆਲ ਆ ਜਾਣ ਨਾਲ ਉਹ ਰੁਕ ਗਿਆ ਅਤੇ ਕਾਟ ਵਲ ਚਲ ਪਿਆ। ਮਸ਼ੀਰ ਮਾਲ ਦੀ ਕਾਟ ਵੀ ਕੋਈ ਵੱਡਾ ਪਿੰਡ ਨਹੀਂ ਸੀ। ਏਧਰ ਦੇ ਸਾਰੇ ਪਿੰਡ ਅਜੇਹੇ ਹੀ ਹਨ। ਬੜੀ ਹੱਦ ਹੋਈ ਤਾਂ ਤੀਹ ਛੱਪਰ ਹੋ ਗਏ। ਬਾਲਿਆਂ ਦੀ ਛੱਤ ਦਾ ਜਾਂ ਪੱਕੀਆਂ ਇੱਟਾਂ ਦਾ ਮਕਾਨ ਏਧਰ ਹਾਲੇ ਨਜ਼ਰ ਨਹੀਂ ਆਉਂਦਾ। ਬਾਕਰ ਦੀ ਆਪਣੀ ਕਾਟ ਵਿਚ ਕੋਈ ਪੰਦਰਾਂ ਕੁ ਘਰ ਸਨ। ਘਰ ਕੀ ਕਾਨਿਆਂ ਦੀਆਂ ਝੁਗੀਆਂ ਸਨ। ਮਸ਼ੀਰ ਮਾਲ ਦੀ ਕਾਟ ਵੀ ਅਜਿਹੀਆਂ ਵੀਹ ਪੰਝੀ ਝੁੱਗੀਆਂ ਦੀ ਇਕ ਬਸਤੀ ਸੀ। ਸਿਰਫ਼ ਮਸ਼ੀਰ ਮਾਲ ਦਾ ਘਰ ਕੱਚੀਆਂ ਇੱਟਾਂ ਦਾ ਬਣਿਆ ਹੋਇਆ ਸੀ, ਪਰ ਛੱਤ ਉਹਦੇ ਤੇ ਵੀ ਕਾਨਿਆਂ ਦੀ ਹੀ ਸੀ। ਨਾਨਕ ਤਰਖਾਣ ਦੀ ਝੁੱਗੀ ਅਗੇ ਉਹ ਰੁਕਿਆ। ਮੰਡੀ ਜਾਣ ਤੋਂ ਪਹਿਲਾਂ ਉਹ ਉੱਥੇ ਡਾਚੀ ਦਾ ਗਦਰਾ ਬਣਨ ਲਈ ਦੇ ਗਿਆ ਸੀ। ਉਸਨੂੰ ਖ਼ਿਆਲ ਆਇਆ ਕਿ ਜੇ ਰਜ਼ੀਆ ਨੇ ਸਾਂਢਣੀ ਤੇ ਚੜ੍ਹਨ ਦਾ ਹੱਠ ਕੀਤਾ ਤਾਂ ਉਹ ਉਸਨੂੰ ਕਿੱਦਾਂ ਟਾਲ ਸਕੇਗਾ। ਏਸੇ ਵਿਚਾਰ ਨਾਲ ਉਹ ਮੁੜ ਆਇਆ ਸੀ ਕਿ ਉਸ ਨੇ ਨਾਨਕ ਨੂੰ ਦੋ ਇਕ ਹਾਕਾਂ ਮਾਰੀਆਂ। ਅੰਦਰੋਂ ਸ਼ੈਦ ਉਸ ਦੀ ਪਤਨੀ ਨੇ ਉੱਤਰ ਦਿਤਾ, 'ਘਰਾਂ ਨਹੀਂ ਮੰਡੀ ਗਏ ਹੋਏ ਨੇ।''

ਬਾਕਰ ਦਾ ਦਿਲ ਬਹਿ ਗਿਆ। ਉਹ ਕੀ ਕਰੇ? ਇਹ ਨਾ ਸੋਚ ਸਕਿਆ। ''ਨਾਨਕ ਜੇ ਮੰਡੀ ਗਿਆ ਹੋਇਆ ਹੈ ਤਾਂ ਪਲਾਣ ਸਵਾਹ ਬਣਾ ਕੇ ਗਿਆ ਹੋਵੇਗਾ?'' ਪਰ ਫੇਰ ਉਸ ਨੇ ਸੋਚਿਆ, ਸ਼ੈਦ ਬਣਾ ਕੇ ਈ ਰਖ ਗਿਆ ਹੋਵੇ। ਇਸ ਖਿਆਲ ਨਾਲ ਉਸਨੂੰ ਕੁਝ ਤਸੱਲੀ ਹੋਈ। ਉਸ ਨੇ ਫੇਰ ਉਚੀ ਪੁਛਿਆ, ''ਮੈਂ ਡਾਚੀ ਦਾ ਪਲਾਣ ਬਣਨ ਲਈ ਦੇ ਗਿਆ ਸੀ, ਉਹ ਬਣਿਆ ਹੈ ਕਿ ਨਹੀਂ?''

ਜਵਾਬ ਮਿਲਿਆ ''ਸਾਨੂੰ ਨਹੀਂ ਪਤਾ।''

ਬਾਕਰ ਦੀ ਅਧੀ ਖੁਸ਼ੀ ਜਾਂਦੀ ਰਹੀ। ਬਿਨਾਂ ਗਦਰੇ ਦੇ ਉਹ ਡਾਚੀ ਕੀ ਲੈ ਕੇ ਜਾਏ? ਨਾਨਕ ਹੁੰਦਾ ਤੇ ਉਹਦਾ

ਗਦਰਾ ਭਾਵੇਂ ਨਾ ਹੀ ਬਣਿਆ ਸਹੀ, ਕੋਈ ਹੋਰ ਈ ਮੰਗ ਕੇ ਲੈ ਜਾਂਦਾ। ਇਹ ਖਿਆਲ ਆਉਂਦੇ ਹੀ ਉਸ ਨੇ ਸੋਚਿਆ "ਚਲੋ ਮਸ਼ੀਰ ਮਾਲ ਤੋਂ ਹੀ ਮੰਗ ਲਓ। ਉਹਨਾਂ ਦੇ ਤਾਂ ਐਨੇ ਊਠ ਹਨ, ਕੋਈ ਨਾ ਕੋਈ ਪੁਰਾਣਾ ਪਲਾਣ ਪਿਆ ਹੀ ਹੋਵੇਗਾ। ਹਾਲਾਂ ਉਹਦੇ ਨਾਲ ਈ ਕੰਮ ਕਢ ਲਾਂਗੇ। ਤਦੋ ਤੀਕਰ ਨਾਨਕ ਨਵਾਂ ਗਦਰਾ ਤਿਆਰ ਕਰ ਈ ਦਏਗਾ।" ਏਹ ਸੋਚ ਕੇ ਉਹ ਮਸ਼ੀਰ ਮਾਲ ਦੇ ਘਰ ਵਲ ਚਲ ਪਿਆ।

ਆਪਣੀ ਨੌਕਰੀ ਦੇ ਦਿਨਾਂ ਵਿਚ ਮਸ਼ੀਰ ਮਾਲ ਸਾਹਿਬ ਨੇ ਕਾਫੀ ਧਨ ਕੱਠਾ ਕਰ ਲਿਆ ਸੀ। ਜਦੋਂ ਏਧਰ ਨਹਿਰ ਨਿਕਲੀ, ਉਨ੍ਹਾਂ ਅਸਰ ਰਸੂਖ ਨਾਲ ਰਿਆਸਤ ਵਿਚ ਈ ਕਈ ਮੁਰੱਬੇ ਜ਼ਮੀਨ ਕੌਡੀਆਂ ਦੇ ਭਾ ਲੈ ਲਈ ਸੀ। ਹੁਣ ਰੀਟਾਇਰ ਹੋ ਕੇ ਉਹ ਏਥੇ ਹੀ ਆ ਰਹੇ ਸਨ। ਰਾਹਕ ਰਖੇ ਹੋਏ ਸਨ, ਆਮਦਨ ਖੂਬ ਸੀ ਤੇ ਅਨੰਦ ਨਾਲ ਜ਼ਿੰਦਗੀ ਗੁਜ਼ਰਦੀ ਜਾਂਦੀ ਸੀ। ਮਸ਼ੀਰ ਮਾਲ ਆਪਣੀ ਚੁਪਾਲ ਵਿਚ ਇਕ ਤਖਤ ਪੋਸ਼ ਤੇ ਹੁਕਾ ਪੀ ਰਹੇ ਸਨ। ਸਿਰ ਤੇ ਚਿੱਟੀ ਪੱਗ, ਗਲ ਵਿਚ ਚਿੱਟੀ ਕਮੀਜ਼, ਉਹਦੇ ਤੇ ਚਿੱਟੀ ਕੁੜਤੀ ਅਤੇ ਲੱਕ ਵਿਚ ਦੁਧ ਜਿਹੀ ਬੱਗੀ ਤਹਿਮਤ। ਧੂੜ ਨਾਲ ਭਰੇ ਹੋਏ ਬਾਕਰ ਨੂੰ ਸਾਂਢਨੀ ਦੀ ਰੱਸੀ ਫੜੇ ਆਉਂਦਿਆਂ ਦੇਖ ਉਨ੍ਹਾਂ ਪੁਛਿਆ, 'ਸੁਣਾ ਪਈ ਬਾਕਰਾ ਕਿਧਰੋਂ ਆਇਆ ਏਂ ?'

ਬਾਕਰ ਨੇ ਝੁਕ ਕੇ ਲੰਮੀ ਸਲਾਮ ਕਰਦਿਆਂ ਹੋਇਆਂ ਕਿਹਾ, 'ਮੰਡੀਓਂ ਆ ਰਿਹਾ ਹਾਂ, ਮਾਲਕ।'

'ਏ ਡਾਚੀ ਕੀਹਦੀ ਏ ?'

'ਮੇਰੀ ਹੀ ਏ ਮਾਲਕ, ਮੰਡੀਓਂ ਲਿਆ ਰਿਹਾ ਹਾਂ।'

ਕਿੰਨੇ ਨੂੰ ਲਿਆਇਆ ਏਂ ?

ਬਾਕਰ ਦਾ ਜੀਅ ਕੀਤਾ ਕਹਿ ਦੇਵੇ ਕਿ ਅਠ ਵੀਹਾਂ ਨੂੰ ਲਿਆਇਆ ਹਾਂ। ਉਸ ਦੇ ਖ਼ਿਆਲ ਵਿਚ ਅਜੇਹੀ ਸੁੰਦਰ ਡਾਚੀ ਦੋ ਸੌ ਨੂੰ ਵੀ ਸਸਤੀ ਸੀ, ਪਰ ਮਨ ਨਾ ਮੰਨਿਆ, ਬੋਲਿਆ "ਹਜ਼ੂਰ! ਮੰਗਦਾ ਤੇ ਇਕ ਸੌ ਸਠ ਹੀ ਸੀ, ਪਰ ਸੱਤਾਂ ਵੀਹਾਂ ਨੂੰ ਹੀ ਲੈ ਆਇਆ ਹਾਂ।'

ਮਸ਼ੀਰ ਮਾਲ ਨੇ ਇਕ ਨਜ਼ਰ ਨਾਲ ਡਾਚੀ ਨੂੰ ਦੇਖਿਆ। ਉਹ ਆਪ ਆਪਣੀ ਸਵਾਰੀ ਲਈ ਦੇਰ ਤੋਂ ਇਕ ਸੁੰਦਰ ਜਹੀ ਡਾਚੀ ਮੁਲ ਲੈਣਾ ਚਾਹੁੰਦਾ ਸੀ। ਉਨ੍ਹਾਂ ਦੇ ਡਾਚੀ ਤਾਂ ਸੀ, ਪਰ ਪਿਛਲੇ ਸਾਲ ਉਸਨੂੰ ਸੀਮਕ ਹੋ ਗਿਆ ਸੀ। ਭਾਵੇਂ ਨੀਲ ਆਦਿ ਦਿਤਿਆਂ ਉਸ ਦਾ ਰੋਗ ਤਾਂ ਦੂਰ ਹੋ ਗਿਆ ਸੀ, ਪਰ ਉਸ ਦੀ ਚਾਲ ਦੀ ਉਹ ਮਸਤੀ ਤੇ ਲਚਕ ਨਹੀਂ ਸੀ ਰਹੀ। ਏਹ ਡਾਚੀ ਉਨ੍ਹਾਂ ਦੀਆਂ ਨਜ਼ਰਾਂ ਵਿਚ ਚੜ੍ਹ ਗਈ। ਕਿਆ ਸੁੰਦਰ ਤੇ ਸਡੌਲ ਅੰਗ ਹਨ। ਕਿਆ ਚਿੱਟਾ ਚਿੱਟਾ ਭੂਰਾ ਭੂਰਾ ਰੰਗ ਹੈ ? ਕਿਆ ਲਚ-ਲਚਾਉਂਦੀ ਲੰਮੀ ਧੌਣ ਹੈ। ਬੋਲੇ 'ਚਲ ਸਾਥੋਂ ਅੱਠ ਵੀਹਾਂ ਲੈ ਲੈ, ਦਸ ਤੇਰੀ ਮੇਹਨਤ ਦੇ ਰਹੇ।'

ਬਾਕਰ ਨੇ ਫਿੱਕੇ ਜਹੇ ਹਾਸੇ ਨਾਲ ਕਿਹਾ, 'ਹਜ਼ੂਰ! ਮੇਰਾ ਤੇ ਹਾਲਾਂ ਚਾਅ ਵੀ ਪੂਰਾ ਨਹੀਂ ਹੋਇਆ।

ਮਸ਼ੀਰ ਮਾਲ ਉਠ ਕੇ ਡਾਚੀ ਦੀ ਧੌਣ ਤੇ ਹੱਥ ਫੇਰਨ ਲਗ ਪਏ, 'ਵਾਹ! ਕਿਆ ਅਸੀਲ ਜਾਨਵਰ ਹੈ।' ਪ੍ਰਗਟ ਬੋਲੇ, 'ਚਲ ਪੰਜ ਹੋਰ ਲੈ ਲਈਂ' ਤੇ ਉਨ੍ਹਾਂ ਨੇ ਨੌਕਰ ਨੂੰ ਹਾਕ ਮਾਰੀ, 'ਨੂਰੇ, ਓਏ ਨੂਰੇ!'

ਨੌਕਰ ਮੱਝਾਂ ਲਈ ਪੱਠੇ ਕੁਤਰ ਰਿਹਾ ਸੀ। ਟੋਕਾ ਹੱਥ ਵਿਚ ਲਈ ਨੱਠਾ ਆਇਆ। ਮਸ਼ੀਰ ਮਾਲ ਨੇ ਆਖਿਆ, 'ਆਹ ਡਾਚੀ ਲੈ ਜਾ ਕੇ ਬੰਨ੍ਹ ਦੇ! ਇਕ ਸੌ ਪੈਹਠਾਂ ਨੂੰ, ਕਿਉਂ? ਕਿਦਾਂ ਦੀ ਏ?'

ਨੂਰੇ ਨੇ ਡੌਂਬਰੇ ਹੋਏ ਖੜ੍ਹੇ ਬਾਕਰ ਦੇ ਹੱਥੋਂ ਰੱਸੀ ਲੈ ਲਈ ਤੇ ਸਿਰੋਂ ਪੈਰਾਂ ਤਾਈਂ ਇਕ ਨਜ਼ਰ ਡਾਚੀ ਨੂੰ ਵੇਖ ਕੇ ਬੋਲਿਆ, 'ਮਾਲ ਤੇ ਡਾਢਾ ਸੋਹਣਾ ਹੈ!' ਇੰਨਾ ਕਹਿ ਕੇ ਨੌਹਰੇ ਵਲ ਟੁਰ ਪਿਆ।

ਤਦ ਮਸ਼ੀਰ ਮਾਲ ਨੇ ਅੰਟੀਂ 'ਚੋਂ ਸੱਠ ਰੁਪਏ ਦੇ ਨੋਟ ਕਢਕੇ ਬਾਕਰ ਦੇ ਹੱਥ ਵਿਚ ਰਖੇ ਤੇ ਮੁਸਕਰਾ ਕੇ ਕਿਹਾ, 'ਹੁਣ ਹੀ ਇਕ ਗਾਹਕ ਦੇ ਗਿਆ ਹੈ, ਸ਼ੈਦ ਤੇਰੀ ਕਿਸਮਤ ਦੇ ਸੀ। ਹਾਲੇ ਏਹ ਰਖ, ਬਾਕੀ ਵੀ ਇਕ ਦੋ ਮਹੀਨੇ ਤਾਈਂ ਤੈਨੂੰ ਪਹੁੰਚ ਜਾਣਗੇ। ਸ਼ੈਦ ਤੇਰੀ ਕਿਸਮਤ ਦੇ ਪਹਿਲੋਂ ਹੀ ਆ ਜਾਣ।' ਬਿਨਾਂ ਕੁਝ ਜਵਾਬ ਸੁਣੇ ਉਹ ਨੌਹਰੇ ਵਲ ਚਲ ਪਏ। ਨੂਰਾ ਫੇਰ ਪੱਠੇ ਕੁਤਰਨ ਲਗ ਪਿਆ ਸੀ। ਦੂਰੋਂ ਈ ਉਨ੍ਹਾਂ ਅਵਾਜ਼ ਦਿਤੀ, 'ਮੱਝ ਦੇ ਪੱਠੇ ਰਹਿਣ ਦੇ। ਪਹਿਲਾਂ ਡਾਚੀ ਲਈ ਗਵਾਰੇ ਦਾ ਨੀਰਾ ਕਰ ਸੁਟ, ਭੁਖੀ ਜਾਪਦੀ ਏ।'

** ** **

ਕ੍ਰਿਸ਼ਨ ਪੱਖ ਦਾ ਚੰਨ ਹਾਲੀਂ ਨਹੀਂ ਸੀ ਚੜ੍ਹਿਆ। ਵੀਰਾਨੇ ਤਾਰੇ ਚਾਰੇ ਕੂਟਾਂ ਕੁਹਾਸਾ ਜਿਹਾ ਛਾ ਰਿਹਾ ਸੀ। ਸਿਰ ਤੇ ਦੋ ਇਕ ਵਿਚ ਝਾਕਣ ਲਗ ਪਏ ਸਨ ਤੇ ਦੂਰ ਕਿਕਰ ਤੇ ਉਤਾਂਹ ਦੇ ਬਿਛ ਵਡੇ ਵਡੇ ਕਾਲੇ ਸਾਹ ਧੱਬੇ ਬਣ ਰਹੇ ਸਨ। ਫੋਗ ਦੀ ਇਕ ਝਾੜੀ ਦੀ ਓਟ ਵਿਚ ਆਪਣੀ ਕਾਟ ਦੇ ਬਾਹਰ ਬੈਠਾ ਬਾਕਰ ਉਸ ਨਿਮੇ ਜਹੇ ਪ੍ਰਕਾਸ਼ ਨੂੰ ਦੇਖ ਰਿਹਾ ਸੀ ਜੇਹੜਾ ਬੂਝਿਆਂ ਵਿਚੋਂ ਛਣ-ਛਣ ਕੇ ਉਸਦੇ ਵੇਹੜੇ ਵਿਚੋਂ ਆ ਰਿਹਾ ਸੀ। ਜਾਣਦਾ ਸੀ ਰਜ਼ੀਆ ਜਾਗਦੀ ਹੋਵੇਗੀ, ਉਹ ਵਾਟ ਜੋਂਹਦੀ ਹੋਵੇਗੀ। ਉਹ ਏਸ ਉਡੀਕ ਵਿਚ ਸੀ ਕਿ ਦੀਵਾ ਬੁਝ ਜਾਵੇ, ਰਜ਼ੀਆ ਸੌਂ ਜਾਵੇ, ਤੇ ਉਹ ਚੁਪ ਚੁਪੀਤਾ ਆਪਣੀ ਕੁੱਲੀ ਵਿਚ ਦਾਖ਼ਲ ਹੋ ਜਾਏ। )—(

# ਪਿੰਡ ਦੀਆਂ ਯਾਦਾਂ (੧੦)

—ਗੁਰਦੇਵ ਸਿੰਘ ਹੰਜਰਾ

ਅਜੀਤ ਸਿੰਘ ਪੈਨਸ਼ਨ ਆ ਕੇ ਡੋਗਰਾਂ ਵਿਚ ਈ ਖੇਤੀ ਬਾੜੀ ਕਰਦਾ ਏ। ਉਹਦਾ ਲੜਕਾ ਰਣਬੀਰ ਸਿੰਘ ਵੀ ਹੌਲਦਾਰੀ ਪੈਨਸ਼ਨ ਆ ਗਿਆ ਏ ਤੇ ਡੋਗਰਾਂ ਵਿਚ ਈ ਏ। ਤੀਜਾ ਸਵਿੰਦਰ ਸਿੰਘ ਡੀ. ਐਸ. ਪੀ. ਰਿਟਾਇਰ ਹੋ ਕੇ ਜਲੰਧਰ ਆਪਣਾ ਮਕਾਨ ਬੈਂਕ ਕਾਲੋਨੀ ਮਿਲਕ ਪਲਾਂਟ ਜਲੰਧਰ ਰਹਿੰਦਾ ਏ। ਉਹਦਾ ਲੜਕਾ ਗੁਰਪ੍ਰੀਤ ਸਿੰਘ ਪੁਲੀਸ ਵਿਚ ਹੌਲਦਾਰ ਏ।

ਕੁਲਵਿੰਦਰ ਸਿੰਘ ਡੋਗਰਾਂ ਵਿਚ ਈ ਰਹਿੰਦਾਂ ਏ ਤੇ ਜ਼ਿਮੀਦਾਰਾ ਕਰ ਰਿਹਾ ਏ। ਉਹਦਾ ਮੁੰਡਾ ਜੋਧਾ ਪੁਲਿਸ ਵਿਚ ਨੌਕਰੀ ਕਰਦਾ ਏ ਦੂਜਾ ਪੜ੍ਹਾਈ ਕਰ ਰਿਹਾ ਏ। ਕੁਲਵਿੰਦਰ ਦੀ ਲੜਕੀ ਤੇ ਧਰਮ ਪਤਨੀ ਕੁਝ ਸਾਲ ਪਹਿਲਾਂ ਐਕਸੀਡੈਂਟ ਵਿਚ ਮਾਰੀਆਂ ਗਈਆਂ ਸਨ। ਮਾਤਾ ਗੁਰਚਰਨ ਕੌਰ ਕੁਲਵਿੰਦਰ ਨਾਲ ਏ। ਮਹਿੰਦਰ ਸਿੰਘ ਸਾਰਿਆਂ ਤੋਂ ਛੋਟਾ ਪੰਜਵਾਂ ਭਰਾ ਥਾਣੇਦਾਰ ਏ। ਬੱਚੇ ਪੜ੍ਹਦੇ ਨੇ ਇਕ ਲੜਕਾ ਤਿੰਨ ਲੜਕੀਆਂ। ਆਪਣਾ ਮਕਾਨ ਡੋਗਰਾਂ ਵਿਚ ਬਣਾ ਕੇ ਇਥੇ ਈ ਰਹਿੰਦਾ ਏ।

ਇਹਨਾਂ ਦੀਆਂ ਦੋਵੇਂ ਭੈਣਾਂ ਇਕੋ ਘਰ ਵਿਚ ਮਰੜੀ ਕਲਾਂ ਵਿਚ ਵਿਆਹੀਆਂ ਹੋਈਆਂ ਨੇ। ਵੱਡੀ ਜਗਦੀਸ਼ ਕੌਰ ਬਟਾਲੇ ਮਕਾਨ ਬਣਾ ਕੇ ਰਹਿ ਰਹੀ ਏ। ਆਦਮੀ ਗੁਰਮੀਤ ਸਿੰਘ ਬੀ. ਐਸ. ਐਫ. ਵਿਚੋਂ ਇਨਸਪੈਕਟਰ ਪੈਨਸ਼ਨ ਆ ਗਿਆ ਏ। ਛੋਟੀ ਜਗਦੀਪ ਪਿੰਡ ਮਰੜੀ ਵਿਚ ਈ ਟੀਚਰ ਲਗੀ ਹੋਈ ਏ ਤੇ ਆਦਮੀ ਕੁਲਦੀਪ ਸਿੰਘ ਫੌਜ ਵਿਚੋਂ ਪੈਨਸ਼ਨ ਲੈ ਰਿਹਾ ਏ।

ਪੱਬਾ ਰਾਲੀ ਜਿਹੜਾ ਕਿ ਡੋਗਰਾਂ ਦੇ ਲਾਗੇ ਈ ਪਿੰਡ ਏ ਉਥੇ। ਸਰਵਾਲੇ ਰਹਿੰਦੇ ਨੇ ਸਰੈਣ ਸਿੰਘ, ਬਚਨ ਸਿੰਘ ਉਹਨਾਂ ਦਾ ਭਤੀਜਾ ਕਸ਼ਮੀਰਾ। ਕਰਨੈਲ ਉਹਦੇ ਲੜਕੇ, ਸਰਦਾਰਾ, ਮਾਈ ਲੰਬੜੀ ਦਾ ਮੁੰਡਾ ਇਕ ਗੰਡਾ ਸਿੰਘ ਦਾ ਮੁੰਡਾ ਫੌਜਾ ਤੇ ਉਹਦਾ ਪਰਵਾਰ। ਪਾਲਾ, ਮਤ੍ਰ ਪਿਆਰਾ ਵੱਡੀ ਕਿੜੀ ਨੇ। ਬੁਡਾ ਸਿੰਘ ਦੇ ਮੁੰਡੇ ਨਵੀਂ ਕਿੜੀ ਵਿਚ ਰਹਿੰਦੇ ਨੇ। ਫੌਜਾ ਸਿੰਘ, ਜੁਗਿੰਦਰ, ਜਗੀਰਾ ਆਦਿ। ਦੋ ਭਰਾ ਉਹਨਾਂ ਦੇ ਗੇਜਾ ਤੇ ਇਕ ਹੋਰ ਸਵਰਵਾਸ ਹੋ ਗਏ ਨੇ।

ਬਾਬੇ ਬੋਲੇ ਦਾ ਮੁੰਡਾ ਪੂਰਨ ਸਿੰਘ ਇਕ ਵਾਰੀ ਜਲੰਧਰ ਮਿਲਿਆ ਸੀ, ਕਹਿੰਦਾ ਸੀ ਕਿ ਪਟਿਆਲੇ ਵਿਚ ਸਤਰਾਨੇ ਲਾਗੇ ਰਹਿੰਦਾ ਹਾਂ।" ਉਹਦਾ ਦੂਜਾ ਭਰਾ ਕੋਕੀ ਵੀ ਉਹਥੇ ਈ ਏ। ਤੀਜਾ ਤਾਰੂ ਮਰ ਚੁਕਾ ਏ ਤੇ ਜੈਕੌਰ ਮਾਂ ਤੇ ਪਿਓ ਹਵੇਲਾ ਸਿੰਘ ਵੀ ਗੁਜ਼ਰ ਚੁਕੇ ਨੇ।

ਨਾਮਧਾਰੀ ਭਗਤ ਸਿੰਘ ਪਟਿਆਲੇ ਲਾਗੇ ਦੌਲਤਪੁਰੇ ਰਹਿੰਦਾ ਸੀ। ਉਹ ਵੀ ਗੁਜ਼ਰ ਚੁਕਾ ਏ ਤੇ ਉਹਦਾ ਮੁੰਡਾ ਸੁੱਚਾ ਵੀ ਚੱਲ ਵਸਿਆ ਏ। ਵੱਡੇ ਲੜਕੇ ਕਰਤਾਰ ਨੇ ਟਰੱਕ ਬਣਾਇਆ ਹੋਇਆ ਏ ਕਦੀ ਕਦੀ ਮੈਨੂੰ ਜਲੰਧਰ ਮਿਲ ਪੈਂਦਾ ਏ। ਹੌਲਦਾਰ ਹਜ਼ਾਰਾ ਸਿੰਘ ਮੁਕੇਰੀਆਂ ਲਾਗੇ ਕਿਸੇ ਪਿੰਡ ਵਿਚ ਰਹਿੰਦਾ ਏ ਆਪ ਤਾਂ ਅੰਨ੍ਹਾ ਹੋ ਚੁਕਾ ਏ। ਉਹਦਾ ਮੁੰਡਾ ਪਾਲਾ ਤੇ ਪਰਿਵਾਰ ਦਸਦੇ ਨੇ ਚੰਗੇ ਸੈਟ ਨੇ।

## ਕਰਨਲ ਤੇਜਾ ਸਿੰਘ ਔਲਖ ਨਾਲ ਮੁਲਾਕਾਤ :

ਕਰਨਲ ਤੇਜਾ ਸਿੰਘ ਔਲਖ ਯੂ. ਪੀ. ਵਿਚ ਫਾਰਮ ਬਣਾ ਕੇ ਰਹਿ ਰਿਹਾ ਏ। ਇਕ ਵਾਰੀ ਮੈਂ ਅੰਬਾਲੇ ਤੇਜਾ ਸਿੰਘ ਨੂੰ ਮਿਲਣ ਚਲਾ ਗਿਆ ਇਹ ੧੯੫੩ ਦੀ ਗੱਲ ਏ। ਮੇਰੀ ਪਲਟਨ ਵੀ ਅੰਬਾਲੇ ਸੀ ਤੇ ਉਹਨਾਂ ਦੀ ਵੀ ਉਥੇ ਈ ਸੀ। ਮੈਨੂੰ ਜਦੋਂ ਪਤਾ ਲਗਾ ਤੇ ਮੈਂ ਉਹਨਾਂ ਨੂੰ ਮਿਲਣ ਵਾਸਤੇ ਗਿਆ ਤਾਂ ਉਹ ਆਪਣੇ ਦਫਤਰ ਦੇ ਬਾਹਰ ਦੋ ਤਿੰਨ ਅਫਸਰਾਂ ਨਾਲ ਗੱਲਾਂ ਕਰ ਰਹੇ ਸਨ। ਮੈਂ ਜਾ ਕੇ ਸਤਿ ਸ੍ਰੀ ਅਕਾਲ ਬੁਲਾਈ ਤੇ ਕਹਿਣ ਲਗੇ ਆ ਭਈ ਕਾਕਾ ਕਿੰਨੂੰ ਮਿਲਣਾ ਏ। ਉਹ ਉਦੋਂ ਮੇਜਰ ਸਨ ਤੇ ਪਲਟਨ ਵਿਚ ਐਡਜੂਟੈਂਟ ਦੀ ਡਿਊਟੀ ਕਰਦੇ ਸੀ। ਮੈਂ ਕਿਹਾ ਤੁਹਾਨੂੰ ਮਿਲਣਾ ਏ। ਬੜੇ ਖੁਸ਼ ਹੋਏ ਕਹਿੰਦੇ ਆ ਜਾ ਅੰਦਰ ਬੈਠਦੇ ਹਾਂ। ਦੂਜੇ ਅਫਸਰ ਤਾਂ ਸਲੂਟ ਮਾਰ ਕੇ ਚਲੇ ਗਏ ਮੈਨੂੰ ਦਫਤਰ ਵਿਚ ਲੈ ਗਏ। ਚਾਹ ਆ ਗਈ, ਬੈਠੇ ਤੇ ਕਹਿਣ ਲਗੇ, "ਮੈਂ ਪਛਾਤਾ ਨਹੀਂ।" ਪਛਾਣਦੇ ਵੀ ਕਿਦਾਂ ਕਿਤੇ ਬਚਪਨ ਵਿਚ ਈ ਦੇਖਿਆ ਹੋਵੇਗਾ। ਪਿਤਾ ਜੀ ਨੂੰ ਉਹ ਜਾਣਦੇ ਸੀ। ਜਦੋਂ ਮੈਂ ਕਿਹਾ ਕਿ ਮੈਂ ਸੂਬੇਦਾਰ ਸੰਤਾ ਸਿੰਘ ਦਾ ਲੜਕਾ ਗੁਰਦੇਵ ਸਿੰਘ ਹਾਂ ਤਾਂ ਮੈਨੂੰ ਜੱਫੀ ਵਿਚ ਲੈ ਲਿਆ, ਬੜੇ ਹਸਮੁੱਖ, ਮਿਲਣ ਸਾਰ ਤੇ ਨੇਕ ਇਨਸਾਨ ਨੇ। ਕਹਿਣ ਲਗੇ ਬਹੁਤ ਚੰਗਾ ਕੀਤਾ ਜੋ ਮਿਲਣ ਆਇਆ ਏਂ। ਸਾਰੀ ਸੁਖ ਸਾਂਦ ਪੁਛੀ ਪਿੰਡ ਬਾਰੇ ਪੁਛਿਆ ਜਿੰਨਾ ਕੁ ਮੈਂ ਜਾਣਦਾ ਸੀ ਸਾਰੇ ਪਿੰਡ ਬਾਰੇ ਗੱਲਾਂ ਬਾਤਾਂ ਕਰਦੇ ਰਹੇ। ਉਹ ਬਹੁਤ ਈ ਖੁਸ਼ ਹੋਏ। ਇਕ ਤਾਂ ਆਪੋ ਆਪਣਾ ਸੁਭਾਅ

ਹੁੰਦਾ ਏ ਦੂਸਰਾ ਪਾਕਿਸਤਾਨ ਚੋਂ ਉਜੜ ਕੇ ਆਏ ਪਹਿਲੀ ਵਾਰੀ ਮਿਲੇ। ਕਹਿਣ ਲਗੇ ਦੋਵੇਂ ਮੀਆਂ ਬੀਵੀ ਘਰ ਆਵੋ ਅੱਜ ਈ। ਮੈਂ ਕਿਹਾ ਫੇਰ ਕਿਤੇ ਆਵਾਂਗੇ, ਪਰ ਉਹ ਨਹੀਂ ਮੰਨੇ। ਕਹਿਣ ਲਗੇ ਨਹੀਂ ਜ਼ਰੂਰ ਆਉਣਾ। ਸਾਡੀ ਪਲਟਨ ਤੇ ਉਨ੍ਹਾਂ ਦੀ ਪਲਟਨ ਦਾ ਫਾਸਲਾ ਕੋਈ ੫-੬ ਮੀਲ ਦਾ ਸੀ ਪਰ ਫੇਰ ਵੀ ਮੈਨੂੰ ਜਾ ਕੇ ਆਪਣੀ ਧਰਮ ਪਤਨੀ ਨੂੰ ਲਿਆਉਣਾ ਪਿਆ ਤੇ ਰਾਤ ਦਾ ਖਾਣਾ ਉਹਨਾਂ ਦੇ ਬੰਗਲੇ ਵਿਚ ਖਾਂਦਾ। ਬੜੇ ਮਿਲਣ ਸਾਰ ਨੇ, ਸਾਰਾ ਪਰਿਵਾਰ ਈ ਬਹੁਤ ਪਿਆਰ ਨਾਲ ਮਿਲੇ।

ਇਹ ਸੀ ਪਿਆਰ ਫੇ ਨਿਵਾਸੀਆਂ ਵਿਚ। ਇਹ ਤਾਂ ਇਕ ਮਿਸਾਲ ਏ ਹੋਰ ਵੀ ਜਦੋਂ ਕੋਈ ਪਿੰਡ ਦਾ ਮਿਲਦਾ ਏ ਜਿਹੜਾ ਉਧਰੋਂ ਆਇਆ ਏ ਤੇ ਇਕੱਠੇ ਰਹਿੰਦੇ ਰਹੇ ਹਾਂ ਬੜੇ ਪਿਆਰ ਨਾਲ ਮਿਲਦਾ ਏ। ਖੁਸ਼ੀ ਹੁੰਦੀ ਏ ਇਕ ਦੂਜੇ ਨੂੰ ਮਿਲਕੇ ਤੇ ਬਾਕੀ ਪਿੰਡ ਵਾਲਿਆਂ ਦੀਆਂ ਗੱਲਾਂ ਕਰਕੇ ਯਾਦ ਕਰੀਦਾ ਏ।

ਸੰਤ ਨੱਥਾ ਸਿੰਘ ਜੀ ਨੇ ਜਲੰਧਰ ਆ ਕੇ ਵੀ ਆਪਣਾ ਨਾਂਅ ਗੁੱਝਾ ਨਹੀਂ ਰੱਖਿਆ। ਉਹ ਧਾਰਮਿਕ ਸਮਾਗਮਾਂ ਵਿਚ ਹਿੱਸਾ ਲੈਂਦੇ ਨੇ। ਗੁਰਪੁਰਬ ਉਤੇ ਨਗਰ-ਕੀਰਤਨ—ਜਲੰਧਰ ਛਾਉਣੀ ਵਿਚ ਨਿਕਲੇ ਜਾਂ ਸ਼ਹਿਰ ਵਿਚ—ਉਹਨਾਂ ਦਾ ਹਿੱਸਾ ਲੈਣ ਦਾ ਆਪਣ ਈ ਢੰਗ ਰਿਹਾ ਏ। ਬਾਕੀ ਜਥੇ ਕੋਈ ਟਰੈਕਟਰ ਟਰਾਲੀਆਂ ਤੇ, ਕੋਈ ਟਰੱਕਾਂ ਤੇ, ਕੋਈ ਟੈਂਪੂਆਂ ਤੇ ਹੁੰਦੇ, ਪਰ ਸੰਤਾਂ ਦਾ ਜਥਾ ਪੈਦਲ ਤੇ ਸਪੀਕਰ ਰਿਕਸ਼ੇ ਉਤੇ ਹੁੰਦਾ। ਜਥਾ ਰਿਕਸ਼ੇ ਦੇ ਦੋਹੀਂ ਪਾਸੀਂ ਤੇ ਪਿਛੇ ਇਕ ਆਦਮੀ ਮਾਇਕ ਦੀ ਸੇਵਾ ਲੈਂਦਾ। ਬਾਕੀ ਕੂਕਾ ਲਬਾਸ ਢੋਲਕੀ, ਛੈਣੇ, ਖੜਤਾਲਾਂ ਨਾਲ ਸੰਤਾਂ ਦੇ ਪਿਛੇ ਹੱਲੇ ਦੇ ਸ਼ਬਦਾਂ ਨਾਲ ਜੱਸ ਕੀਰਤਨ ਕਰਦੇ ਜਾਂਦੇ। ਬਾਹਰੋਂ ਵੇਖਣ ਵਾਲਿਆਂ ਦਾ ਧਿਆਨ ਖਿੱਚਿਆ ਜਾਂਦਾ ਜਿਥੋਂ ਦੀ ਏਹ ਜਥਾ ਲੰਘਦਾ। ਇਕ ਵਾਰੀ ਮੈਂ ਛੁਟੀ ਆਇਆ ਹੋਇਆ ਸਾਂ, ਬਾਹਰ ਨਗਰ ਕੀਰਤਨ ਦਾ ਨਜ਼ਾਰਾ ਛੌਣੀ ਬਾਜ਼ਾਰ ਵਿਚ ਖੜ੍ਹਾ ਹੋ ਕੇ ਵੇਖ ਰਿਹਾ ਸੀ। ਸੰਤਾਂ ਦੀ ਨਜ਼ਰ ਮੇਰੇ ਤੇ ਪੈ ਗਈ ਤੇ ਬਾਹੋਂ ਫੜ ਕੇ ਨਾਲ ਈ ਤੋਰ ਲਿਆ, ਮਾਈਕ ਤੇ ਕਹਿ ਦਿਤਾ ਅਸੀਂ ਇਕੋ ਈ ਆਂ...ਇਕੋ ਪਿੰਡ ਦੇ ਤੇ ਉਥੇ ਸੂਬੇਦਾਰ ਗੁਰਦੇਵ ਸਿੰਘ ਸਾਡੇ ਨਾਲ ਈ ਦੀਵਾਨ ਵਿਚ ਹਿੱਸਾ ਲੈਂਦਾ ਹੁੰਦਾ ਸੀ। ਬਸ ਫੇਰ ਕੀ ਸੀ, ਮੈਂ ਸੰਤਾਂ ਨੂੰ ਨਾਂਹ ਥੋੜ੍ਹੀ ਕਰ ਸਕਦਾ ਸੀ...ਨਾਲ ਈ ਰਲ ਗਿਆ ਤੇ ਗੁਰਦਵਾਰੇ ਸਾਹਿਬ ਤਕ ਨਾਲ ਈ ਰਿਹਾ।



ਲੇਖਕ—ਗੁਰਦੇਵ ਸਿੰਘ ਹੰਜਰਾ

ਸੋ, ਸੰਤਾਂ ਦਾ ਸੁਭਾਅ ਏ ਇਨਸਾਨੀਅਤ ਨੂੰ ਪਿਆਰ ਕਰਨਾ। ਉਹਨਾਂ ਦੇ ਪਿਆਰ ਤੇ ਅਸੂਲਾਂ ਸਦਕਾ ਸਾਰਾ ਉਹਨਾਂ ਦਾ ਪਰਿਵਾਰ ਬੜੇ ਪਿਆਰ ਨਾਲ ਰਹਿ ਰਿਹਾ ਏ ਤੇ ਉਹ ਖੁਸ਼ੀ ਦੀ ਜ਼ਿੰਦਗੀ ਭੋਗ ਰਹੇ ਨੇ। ਸਾਰਾ ਪਰਿਵਾਰ ਹੀ ਬੜਾ ਮਿਲਾਪੜਾ ਏ। ਸ. ਜਗਦੀਸ਼ ਸਿੰਘ 'ਵਰਿਆਮ' ਤੇ ਸ. ਨਰੈਣ ਸਿੰਘ ਉਹਨਾਂ ਦੇ ਨੇਕ ਸਾਹਿਬਜ਼ਾਦੇ ਨੇ। ਹੁਣ ਸੰਤ ਬਿਰਧ ਅਵਸਥਾ ਵਿਚ ਹਨ, ਪਰ ਚੇਹਰੇ ਤੇ ਨੂਰ ਤੇ ਖੇੜਾ ਪਹਿਲਾਂ ਵਾਂਗ ਈ ਐ।

**ਨਵੀਂ ਪੀੜ੍ਹੀ :**

ਮੈਂ ਇਕ ਗੱਲ ਮਹਿਸੂਸ ਕਰਦਾ ਹਾਂ ਕਿ ਅਗਲਾ ਪੱਜ਼ ਜਿਹੜਾ ਇਧਰ ਆ ਕੇ ਜੰਮਿਆ ਏ ਉਹ ਕੋਸ਼ਿਸ਼ ਨਹੀਂ ਕਰਦਾ ਕਿ ਕਿਸੇ ਨਾਲ ਜਾਣ-ਪਛਾਣ ਕੀਤੀ ਜਾਵੇ। ਜਾਂ ਤਾਂ ਉਹ ਸੰਗਦਾ ਏ ਜਾਂ ਉਹ ਸੋਚਦਾ ਏ...ਛੱਡੋ ਕੀ ਲੈਣਾ ਬੁਲਾ ਕੇ ਇਨ੍ਹਾਂ ਨੂੰ।

ਮੈਂ ਡੋਗਰੀ ਜਾਂਦਾ ਰਹਿੰਦਾ ਹਾਂ ਕਦੀ ਕਦੀ, ਆਪਣੇ

ਭਰਾਵਾਂ ਤੇ ਮਾਤਾ ਜੀ ਨੂੰ ਮਿਲਣ। ਉਥੇ ਹੋਰ ਘਰ ਵੀ ਢੇ ਦੇ ਹਨ, ਪਰ ਉਹ ਜਾਣਦੇ ਹੋਏ ਵੀ ਨਹੀਂ ਮਿਲਦੇ। ਜਿਹੜੇ ਢੇ ਤੋਂ ਆਏ ਹੋਏ ਨੇ ਉਹ ਤਾਂ ਆਹਮੋ-ਸਾਹਮਣੇ ਹੋਈਏ ਤਾਂ ਸਤਿ ਸ੍ਰੀ ਅਕਾਲ ਹੋ ਜਾਂਦੀ ਏ, ਪਰ ਅਗਲੀ ਪੀੜ੍ਹੀ ਜਿਹੜੇ ਏਧਰ ਆ ਕੇ ਜੰਮੇ ਨੇ ਮਿਲਣ ਦੀ ਖੇਚਲ ਨਹੀਂ ਕਰਦੇ। ਦਿਨੋ-ਦਿਨ ਪਿਆਰ ਘਟਦਾ ਜਾ ਰਿਹਾ ਏ। ਇਹ ਕੁਦਰਤੀ ਗੱਲ ਐ, ਪਰ ਪੁਰਾਣੇ ਸਾਰੇ ਬੜੇ ਖੁਸ਼ ਹੋਕੇ ਮਿਲਦੇ ਨੇ—ਬੰਦੇ ਹੋਣ ਜਾਂ ਜ਼ਨਾਨੀਆਂ—ਸਭ ਵਿਚ ਬੜੀ ਖਿੱਚ ਐ।

**ਕੁਝ ਹੋਰ ਪਰਿਵਾਰਾਂ ਦਾ ਵੇਰਵਾ :**

ਸੰਤ ਨੱਥਾ ਸਿੰਘ ਜੀ ਤੇ ਉਨ੍ਹਾਂ ਦਾ ਪਰਿਵਾਰ ਸੈਂਟਰਲ ਟਾਊਨ ਜਲੰਧਰ ਰਹਿੰਦੇ ਨੇ। ਉਹਨਾਂ ਦੀ ਧਰਮ ਪਤਨੀ ਸਵਰਨ ਕੌਰ ਜੀ ਅਤੇ ਲੜਕਾ ਜਗਦੀਸ਼ ਸਿੰਘ ਵਰਿਆਮ, ਦੂਜਾ ਲੜਕਾ ਨਰੈਣ ਸਿੰਘ ਸਭ ਇਕੱਠੇ ਹੀ ਰਹਿ ਰਹੇ ਨੇ। ਜਗਦੀਸ਼ ਸਿੰਘ ਮਹੀਨੇ ਪਿਛੋਂ 'ਵਰਿਆਮ' ਰਸਾਲਾ ਛਾਪਦੇ ਨੇ।

ਕਿਸ਼ਨ ਸਿੰਘ ਦਾ ਇਕ ਲੜਕਾ ਪੂਰਨ ਸਿੰਘ ਵੀ ਏਥੇ ਈ (ਸੈਂਟਰਲ ਟਾਊਨ) ਨਾਲ ਦੇ ਮਕਾਨ ਵਿਚ ਰਹਿੰਦਾ ਏ ਤੇ ਅੱਗੋਂ ਉਸਦੇ ਲੜਕੇ ਆਪਣਾ ਆਪਣਾ ਕਾਰੋਬਾਰ ਕਰ ਰਹੇ ਨੇ।

ਬਾਕੀ ਮਿਸਤਰੀਆਂ ਦਾ ਸਾਰਾ ਪਰਿਵਾਰ ਜਗਾਧਰੀ ਰਹਿ ਰਿਹਾ ਏ। ਉਹਨਾਂ ਵਿਚ ਕਿਸ਼ਨ ਸਿੰਘ ਦਾ ਵੱਡਾ ਲੜਕਾ ਸੇਵਾ ਸਿੰਘ, ਮੇਹਰ ਸਿੰਘ ਦਾ ਲੜਕਾ ਤਰਲੋਕ ਸਿੰਘ ਤੇ ਪਰਿਵਾਰ। ਗਿਆਨੀ ਤੇਜਾ ਸਿੰਘ ਦਾ ਲੜਕਾ ਬਚਨ ਤੇ ਪਰਿਵਾਰ ਆਦਿ।

ਕਿਸ਼ਨ ਸਿੰਘ ਦਾ ਇਕ ਲੜਕਾ ਗੁਰਦਿਆਲ ਸਿੰਘ ਪਰਿਵਾਰ ਸਹਿਤ ਅਹਿਮਦ ਨਗਰ ਵਸ ਗਿਆ ਏ। ਵੱਡੀ ਲੜਕੀ ਗੁਰੋ ਕਰਤਾਰਪੁਰ ਅਤੇ ਪ੍ਰਕਾਸ਼ੋ ਦਿੱਲੀ ਰਹਿੰਦੀ ਏ। ਖੜਕ ਸਿੰਘ ਮਿਸਤਰੀ ਦਾ ਪਰਿਵਾਰ ਵੀ ਦਿੱਲੀ ਹੀ ਹੈ।

ਢੇ ਪਿੰਡ ਤਾਂ ਕਾਫੀ ਵੱਡਾ ਸੀ, ਪਰ ਸਾਰਾ ਈ ਪੂਰੇ ਪੰਜਾਬ ਵਿਚ ਖਿਲਰ ਗਿਆ ਏ। ਕੁਝ ਤਾਂ ਪੰਜਾਬ ਛੱਡਕੇ ਯੂ. ਪੀ. ਵਿਚ ਵੀ ਜਾ ਵਸੇ ਨੇ, ਪਰ ਸਭ ਦੇ ਬਾਰੇ ਜਾਣਕਾਰੀ ਬੜੀ ਔਖੀ ਜਿਹੀ ਗੱਲ ਐ।

**ਮਨ ਦੀ ਕਲਪਨਾ :**

ਮੈਂ ਤਾਂ ਸੋਚਦਾ ਹਾਂ ਕਿ ਕਿਤੇ ਸਾਰਿਆਂ ਦਾ (ਗੈੱਟ ਟੂ ਗੈਦਰ) ਇਕੱਠ ਸੱਦਿਆ ਜਾਵੇ। ਕਿਸੇ ਸਾਂਝੀ ਥਾਂ ਤੇ ਦੋ ਜਾਂ ਤਿੰਨ ਦਿਨਾਂ ਦਾ ਇਕੱਠ ਕੀਤਾ ਜਾਵੇ। ਭਾਵੇਂ ਅਖੰਡ-ਪਾਠ ਦਾ ਪ੍ਰੋਗਰਾਮ ਕੀਤਾ ਜਾਵੇ। ਇਹ ਥਾਂ ਅੰਮ੍ਰਿਤਸਰ, ਜਲੰਧਰ ਜਾਂ ਬਟਾਲਾ ਹੋ ਸਕਦੀ ਏ। ਪਰ ਸਾਰਿਆਂ ਦੇ ਸਿਰਨਾਵੇਂ ਹੋਣ, ਖਤੋ-ਖਤਾਬਤ ਕੀਤੀ ਜਾਵੇ, ਫੇਰ ਇਕ ਕਮੇਟੀ ਬਣਾ ਕੇ ਪ੍ਰੋਗਰਾਮ ਉਲੀਕਿਆ ਜਾਵੇ ਸਾਰਾ ਭਾਈਚਾਰਾ ਇਕੱਠਾ ਕਰਨ ਵਾਸਤੇ।

ਦੋ ਤਿੰਨ ਦਿਨ ਜਦੋਂ ਸਾਰੇ ਇਕੱਠੇ ਰਹਿਣਗੇ, ਢੇ ਪਿੰਡ ਦੀਆਂ ਯਾਦਾਂ ਤਾਜ਼ਾ ਹੋ ਜਾਣਗੀਆਂ। ਸਾਰੀ ਬਰਾਦਰੀ ਸਾਰਾ ਭਾਈਚਾਰਾ ਮਿਲੇਗਾ। ਬੜੇ ਸਿਆਣੇ ਵਿਅਕਤੀ ਸਾਡੇ ਭਾਈਚਾਰੇ ਵਿਚ ਨੇ, ਕੋਈ ਮੁਸ਼ਕਿਲ ਨਹੀਂ। ਕਠਨਾਈ ਏ ਤਾਂ ਸਿਰਫ ਸਾਰਿਆਂ ਨਾਲ ਗੱਲ ਕਰਨ ਦੀ, ਕਿਉਂਕਿ ਸਿਰਨਾਵੇਂ ਕੋਲ ਨਹੀਂ। ਇਹ ਸਾਰਿਆਂ ਦਾ ਸਾਂਝਾ ਉਪਰਾਲਾ ਸਾਰਿਆਂ ਦੇ ਮਿਲਵਰਤਨ ਤੇ ਸਹਿਯੋਗ ਨਾਲ ਹੋ ਸਕਦਾ ਏ। ਜਿਥੇ ਵੀ ਕੋਈ ਮਿਲੇ ਜਿਸਨੂੰ ਵੀ ਕਿਸੇ ਬਾਰੇ ਪਤਾ ਹੋਵੇ ਚਿੱਠੀਆਂ ਰਾਹੀਂ ਜਾਂ ਸੁਨੇਹਾ ਭੇਜਕੇ ਮਿਲਾਪ ਕੀਤਾ ਜਾ ਸਕਦਾ ਏ—ਪਰ ਵਕਤ ਲੱਗੇਗਾ ਸਾਰਿਆਂ ਨੂੰ ਸੂਚਿਤ ਕਰਨ ਲਈ। ਜਦੋਂ ਸਭ ਨੂੰ ਇਕੱਠੇ ਹੋਣ ਦੇ ਪਰੋਗਰਾਮ ਦਾ ਪਤਾ ਲਗੇਗਾ ਤਾਂ ਸਭ ਦਾ ਮਨ ਬਣੇਗਾ।

ਇਹ ਮੇਰਾ ਆਪਣਾ ਵਿਚਾਰ ਏ। ਕੋਈ ਜ਼ਰੂਰੀ ਨਹੀਂ ਕਿ ਮੇਰੀ ਗੱਲ ਨਾਲ ਸਾਰੇ ਸਹਿਮਤ ਹੋਣ। ਵਿਚਾਰ ਦੇਣ ਦਾ ਸਾਰਿਆਂ ਦਾ ਹੱਕ ਹੁੰਦਾ ਏ।

(ਸਮਾਪਤ)

# ਨਾਮਧਾਰੀ ਅਤੇ ਪੰਜਾਬੀ ਭਾਸ਼ਾ

— ਅਮਰ ਸਿੰਘ 'ਕੂਕਾ'

ਵਿਸ਼ਵ ਵਿਖਿਆਤ ਨਾਮਧਾਰੀ ਜਾਂ ਕੂਕਾ ਪੰਥ ਦੇ ਬਾਨੀ, ਗੁਰੂ ਰਾਮ ਸਿੰਘ ਜੀ ਨੇ ਆਪਣੇ ਸ਼ਰਧਾਲੂਆਂ ਵਿਚ ਆਪਣੀ ਧਾਰਮਿਕ, ਸਮਾਜਕ, ਆਰਥਕ, ਰਾਜਨੀਤਕ ਅਤੇ ਸਾਹਿਤਕ ਵਿਚਾਰਧਾਰਾ ਦਾ ਸੰਚਾਰ ਇਸ ਵਲਖਣਤਾ ਨਾਲ ਅਤੇ ਪਰਭਾਵਸ਼ਾਲੀ ਢੰਗ ਨਾਲ ਕੀਤਾ ਕਿ ਉਹ ਲੋਕ ਹਿਰਦਿਆਂ ਵਿਚ ਧੁਰ ਅੰਦਰ ਤਕ ਪਰਵੇਸ਼ ਕਰ ਗਈ ਅਤੇ ਸਮਾਂ ਬੀਤਨ ਦੇ ਨਾਲ ਨਾਲ ਹੋਰ ਪਰਪੱਕ ਅਤੇ ਸੁਦ੍ਰਿੜ ਹੁੰਦੀ ਗਈ। ਇਥੋਂ ਤਕ ਕਿ ਉਹਨਾਂ ਦੀ ਸਮੁੱਚੀ ਵਿਚਾਰ-ਧਾਰਾ ਚਾਹੇ ਕਿਸੇ ਵੀ ਪੱਖ ਤੋਂ ਸੀ, ਨਾਮਧਾਰੀਆਂ ਵਾਸਤੇ ਧਰਮ ਦਾ ਇਕ ਅੰਗ ਬਣ ਗਈ, ਜਿਹੜੀ ਹੁਣ ਤਕ ਪੂਰੀ ਸ਼ਰਧਾ ਅਤੇ ਸੰਜੀਦਗੀ ਨਾਲ ਨਿਭਾਈ ਚਲੀ ਜਾ ਰਹੀ ਹੈ। ਕੁਝ ਕਾਰਨਾਂ ਕਰਕੇ ਗੈਰ-ਨਾਮਧਾਰੀ ਸਮਾਜ ਵਿਚ ਨਾਮਧਾਰੀ ਵਿਚਾਰਧਾਰਾ ਦੀ ਸਾਰਥਕਤਾ ਨੂੰ ਚੰਗੀ ਤਰ੍ਹਾਂ ਪਛਾਣਿਆਂ ਅਤੇ ਵਿਚਾਰਿਆ ਨਹੀਂ ਗਿਆ। ਸਾਹਿਤਕ ਪ੍ਰੇਮੀਆਂ ਅਤੇ ਖਾਸ ਕਰਕੇ ਪੰਜਾਬੀ ਸਾਹਿਤਕ ਸਨੇਹੀਆਂ ਦੇ ਧਿਆਨ ਗੋਚਰ ਮੈਂ ਨਾਮਧਾਰੀ ਲਹਿਰ ਦੀ ਪੰਜਾਬੀ ਸਾਹਿਤ ਨਾਲ ਪ੍ਰੀਤ ਅਤੇ ਪੰਜਾਬੀ ਭਾਸ਼ਾ ਨੂੰ ਦੇਣ ਬਾਰੇ ਸੰਖੇਪ ਵਿਚ ਕੁਝ ਕਹਿਣਾ ਚਾਹੁੰਦਾ ਹਾਂ।

ਗਲ ਸ਼ੁਰੂ ਕਰਨ ਤੋਂ ਪਹਿਲਾਂ ਨਾਮਧਾਰੀ ਲਹਿਰ ਦੇ ਪਿਛੋਕੜ ਤੇ ਇਕ ਪੰਛੀ ਝਾਤ ਪਾਉਣੀ ਮੈਂ ਜ਼ਰੂਰੀ ਸਮਝਦਾ ਹਾਂ। ਸਿਖ ਰਾਜ ਦੇ ਮੁਕੰਮਲ ਖਾਤਮੇ ਤੋਂ ਕੇਵਲ ੮ ਸਾਲ ਬਾਅਦ ੧੮ ੭ ਵਿਚ ਆਜ਼ਾਦੀ ਦੀ ਤੜਪ ਚੋਂ ਨਾਮਧਾਰੀ ਲਹਿਰ ਦਾ ਜਨਮ ਹੋਇਆ। ਆਜ਼ਾਦੀ ਵਾਸਤੇ ਬਿਹਬਲ ਇਕ ਮਹਾਨ ਆਤਮਾ ਗੁਰੂ ਰਾਮ ਸਿੰਘ ਜੀ ਨੇ ੧੮੫੭ ਦੀ ਵਿਸਾਖੀ ਵਾਲੇ ਦਿਨ ਖੰਡੇ ਦਾ ਅੰਮ੍ਰਿਤ ਛਕਾ ਕੇ ਸੰਤ-ਖਾਲਸੇ ਦੀ ਸਾਜਨਾ ਕੀਤੀ। ਇਹ ਗੁਰੂ ਗੋਬਿੰਦ ਸਿੰਘ ਦੀ ਮੁਰਝਾ ਚੁਕੀ ਸਿਖੀ ਦੀ ਪੁਨਰ ਸਥਾਪਨਾ ਸੀ। ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਨੌਕਰੀ ਕਰ ਰਹੇ ਗੁਰੂ ਰਾਮ ਸਿੰਘ ਜੀ ਨੇ ਆਪਣੇ ਹੀ ਭਰਾਵਾਂ ਹੱਥੋਂ ਸਿਖ ਰਾਜ ਦਾ ਪਤਨ ਹੁੰਦਾ ਵੇਖਿਆ ਸੀ। ਉਹਨਾਂ ਵੇਖਿਆ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਸਿਖ ਰਾਜ-ਸੱਤਾ ਦੇ ਨਸ਼ੇ ਵਿਚ ਵਿਭਚਾਰੀ ਕੁਕਰਮੀ ਅਤੇ ਦੁਰਾਚਾਰੀ ਹੋ ਗਏ। ਗੁਰਮਤ ਦੇ ਅਸੂਲ ਭੁਲ ਕੇ ਮੌਜ ਮਸਤੀ ਅਤੇ ਹਰ ਤਰ੍ਹਾਂ ਦੇ ਵੈਲਾਂ ਵਿਚ ਖੁੱਭੇ ਪਏ ਸਨ। ਇਸ ਦੀ ਪੁਸ਼ਟੀ ਪੰਥ ਪ੍ਰਕਾਸ਼ ਦੇ ਕਰਤਾ ਗਿਆਨੀ ਗਿਆਨ ਸਿੰਘ ਜੀ ਦੀ ਇਸ ਲਿਖਤ ਤੋਂ ਭਲੀ ਪ੍ਰਕਾਰ ਹੋ ਜਾਂਦੀ ਹੈ।

"ਨਿਜ ਤੀਆ ਤਜ ਕੁਲਟਾ ਬਿਭਚਾਰਨ,  
ਮੁੰਡਿਓ ਸੰਗ ਰਮੈ ਹੈ ਜੇ।"  
ਜਿਨ ਕੇ ਸੰਗੀ ਬਾਦ ਫਰੰਗੀ  
ਬਹੁਤ ਨਾਮਰਦ ਥਵੈ ਹੈ ਜੇ।  
ਯਾਹੀ ਤੇ ਰਯਤ ਦੁਖਿਆਰੀ  
ਬਾਰੀ ਬਾਰੀ ਐਸ ਰਹੇ,  
ਹੇ ਪ੍ਰਭ ਰਾਜ ਸਿੰਘਨ ਕਾ ਨਾਸੇ  
ਅਬ ਇਹ ਭਏ ਮਲੇਛ ਘਰੇ।

(ਸ੍ਰੀ ਗੁਰੂ ਪੰਥ ਪ੍ਰਕਾਸ਼, ਪੰਨਾ ੨੮੭੭-੭੮)

ਸਿਖ ਰਾਜ ਦੇ ਪਤਨ ਦਾ ਵਡਾ ਕਾਰਨ ਸਿਖਾਂ ਦੀ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਦੀ ਸਿਖੀ ਤੋਂ ਬੇ-ਮੁਖਤਾ ਅਤੇ ਚਿਤਰ-ਹੀਣਤਾ ਸੀ। ਜਿਸ ਦਾ ਖਾਲਸਾ ਫੌਜ ਵਿਚ ਬੋਲ ਬਾਲਾ ਸੀ। ਗੁਰੂ ਰਾਮ ਸਿੰਘ ਜੀ ਨੇ ਇਹ ਮਲੇਛਪੁਣਾ ਫੌਜ ਵਿਚ ਨੌਕਰੀ ਕਰਨ ਸਮੇਂ ਆਪਣੀ ਅੱਖੀਂ ਡਿੱਠਾ ਹੋਇਆ ਸੀ। ਫੌਜ ਦੀ ਨੌਕਰੀ ਛਡਣ ਤੋਂ ਬਾਅਦ ਆਪਣੇ ਪਿੰਡ ਭੈਣੀ ਸਾਹਿਬ ਆ ਕੇ ਪੰਜਾਬ ਵਾਸੀਆਂ ਦੀ ਨਿਘਰਦੀ ਜਾਂਦੀ ਹਾਲਤ ਦਾ ੧੦-੧੧ ਸਾਲ ਖੂਬ ਮੁਤਾਲਿਆ ਕੀਤਾ ਅਤੇ ਨਤੀਜਾ ਇਹ ਕਢਿਆ ਕਿ ਸਾਰੇ ਮੰਦਭਾਗੇ ਹਾਲਾਤ ਦਾ ਕਾਰਨ ਆਤਮ-ਦੁਰਬਲਤਾ ਹੈ। ਗੁਰੂ ਸਾਹਿਬ ਪ੍ਰਭੂ ਭਗਤੀ ਨੂੰ ਚਿਰਤਰਵਾਨ ਅਤੇ ਆਤਮਕ ਤੌਰ ਤੇ ਬਲਵਾਨ ਹੋਣ ਦਾ ਇਕੋ ਇਕ ਦਾਰੂ ਸਮਝਦੇ ਸਨ। ਨਰੋਏ ਸਰੀਰ ਵਿਚ ਨਰੋਈ ਆਤਮਾ ਹੀ ਸਿਹਤਮੰਦ ਸਮਾਜ ਦੀ ਸਿਰਜਨਾ ਕਰ ਸਕਦੀ ਹੈ। ਇਸ ਗਲ ਨੂੰ ਗੁਰੂ ਸਾਹਿਬ ਚੰਗੀ ਤਰ੍ਹਾਂ ਜਾਣਦੇ ਸਨ। ਸੋ ਪ੍ਰਭੂ ਭਗਤੀ ਨੂੰ ਧੁਰਾ ਬਣਾ ਕੇ ਗੁਰੂ ਸਾਹਿਬ ਨੇ ਜਿਸ ਸਮਾਜ ਦੀ ਸਿਰਜਨਾ ਕੀਤੀ, ਉਸ ਸਮਾਜ ਦੇ ਹਰ ਬੰਦੇ ਦੇ ਮਨ ਵਿਚੋਂ ਮੌਤ ਦਾ ਭੈ ਕਾਫੂਰ ਹੋ ਗਿਆ।

ਮਨ ਬਲਵਾਨ ਹੋਣ ਕਰਕੇ ਹਰ ਤਰ੍ਹਾਂ ਦੇ ਕੁਕਰਮਾਂ ਦੀ ਥਾਂ, ਦੇਸ਼ ਪ੍ਰੇਮ, ਗਊ ਗਰੀਬ ਦੀ ਰਖਿਆ, ਆਜ਼ਾਦੀ ਵਾਸਤੇ ਮਰ ਮਿਟਨ ਦਾ ਜਜ਼ਬਾ, ਪ੍ਰਭੂ ਭਗਤੀ, ਸਾਤਵਿਕਤਾ ਨੇ ਲੈ ਲਈ। ਕਾਲੇ ਪਾਣੀ ਦੀਆਂ ਸਜ਼ਾਵਾਂ, ਫਾਂਸੀਆਂ ਅਤੇ ਤੋਪਾਂ ਨਾਲ ਉਡਾਏ ਜਾਣ ਨੂੰ, ਕੂਕੇ ਆਪਣੇ ਇਸ਼ਟ ਦਾ

ਪ੍ਰਸ਼ਾਦ ਸਮਝ ਕੇ ਪ੍ਰਵਾਨ ਕਰਨਾ ਆਪਣਾ ਸੁਭਾਗ ਸਮਝਣ ਲਗ ਪਏ। ਦੇਸ਼ ਵਿਚ ਕੂਕਾ ਲਹਿਰ ਹੀ ਇਕ ਐਸੀ ਲਹਿਰ ਸੀ ਜਿਸ ਨੇ ਅੰਗਰੇਜ਼ ਦੀ ਗੁਲਾਮੀ ਨੂੰ ਮਾਨਸਿਕ ਤੌਰ ਤੇ ਇਕ ਪਲ ਵਾਸਤੇ ਵੀ ਕਬੂਲ ਨਹੀਂ ਸੀ ਕੀਤਾ, ਅਤੇ ਆਪਣੇ ਜਨਮ ੧੮੫੭ ਤੋਂ ੧੯੪੭ ਤਕ ਦੇ ੯੦ ਸਾਲ ਲਗਾਤਾਰ ਆਜ਼ਾਦੀ ਵਾਸਤੇ ਸੰਘਰਸ਼ਰਤ ਰਹੀ। ਸ: ਕਪੂਰ ਸਿੰਘ ਆਈ. ਸੀ. ਐਸ. ਨੇ ਆਪਣੀ ਪੁਸਤਕ 'ਸਪਤਸ੍ਰਿੰਗ' ਵਿਚ ਲਿਖਿਆ ਹੈ ਕਿ, "ਸੱਚੀ ਗਲ ਤਾਂ ਇਹ ਹੈ ਭਾਰਤ ਦੀ ਹਜ਼ਾਰਾਂ ਵਰ੍ਹਿਆਂ ਦੀ ਤਾਰੀਖ ਵਿਚ ਗੁਰੂ ਗੋਬਿੰਦ ਸਿੰਘ ਤੋਂ ਬਿਨਾਂ ਕੋਈ ਵੀ ਇਤਿਹਾਸਕ ਵਿਅਕਤੀ ਅਜੇਹਾ ਨਹੀਂ ਹੋਇਆ, ਜਿਸਨੇ ਆਪਣੇ ਜੀਵਨ ਮਨੋਰਥ ਦਾ ਨਿਸ਼ਾਨਾ ਇੰਨਾ ਉੱਚਾ ਅਤੇ ਹਮਾਗੀਰ ਰਖਿਆ ਹੋਵੇ, ਜਿਸਦਾ ਮੰਤਵ ਜਾਤੀ ਤੇ ਜਨਤਾ ਦੇ ਆਤਮਕ ਤੌਰ ਤੇ ਸਮਾਜਕ ਤੌਰ ਤੇ ਰਾਜਸੀ ਤੌਰ ਤੇ ਸਾਰੇ ਭਰਮਾਂ ਦੇ ਬੰਧਨਾਂ ਨੂੰ ਤੋੜ ਕੇ, ਉਸ ਨੂੰ ਉਨਤੀ ਦੀ ਸਿਖਰ ਤੇ ਲੈ ਜਾਣਾ ਹੋਵੇ। ਗੁਰੂ ਗੋਬਿੰਦ ਸਿੰਘ ਤੋਂ ਪਿਛੋਂ ਇਸ ਕਿਸਮ ਦੀ ਦਲੇਰ ਆਤਮਾ ਵਾਲਾ ਪੁਰਸ਼ ਭਾਰਤ ਵਿਚ ਬਾਬਾ ਰਾਮ ਸਿੰਘ ਹੀ ਹੋਇਆ ਹੈ।" ਸ. ਗੁਰਬਖਸ਼ ਸਿੰਘ ਪ੍ਰੀਤਲੜੀ ਨੇ ਲਿਖਿਆ ਹੈ—ਗੁਰੂ ਗੋਬਿੰਦ ਸਿੰਘ ਜੀ ਦੇ ਅੰਦੋਲਨ ਨੇ ਸਾਨੂੰ ਮੁਗਲਾਂ ਦੀ ਗੁਲਾਮੀ ਤੋਂ ਸੁਰਖਰੂ ਕਰਵਾਇਆ। ਬਾਬਾ ਰਾਮ ਸਿੰਘ ਜੀ ਦਾ ਅੰਦੋਲਨ ਅੰਗਰੇਜ਼ ਕੋਲੋਂ ਸਾਡੀ ਬੰਦ-ਖਲਾਸੀ ਵਿਚ ਸੰਪੂਰਨ ਹੋਇਆ।"

ਬ੍ਰਿਟਿਸ਼ ਹਕੂਮਤ ਨੇ ਸੱਤਾ ਸੰਭਾਲਦਿਆਂ ਹੀ ਪੰਜਾਬ ਵਾਸੀਆਂ ਨੂੰ ਆਤਮਕ ਤੌਰ ਤੇ ਅਪੰਗ ਕਰਨ ਦੀਆਂ ਕਾਰਵਾਈਆਂ ਅਰੰਭ ਕਰ ਦਿਤੀਆਂ। ਪੰਜਾਬ ਵਾਸੀਆਂ ਦੇ ਧਾਰਮਿਕ ਜਜ਼ਬਿਆਂ ਨਾਲ ਖਿਲਵਾੜ ਕਰਨੀ ਸ਼ੁਰੂ ਕਰ ਦਿਤੀ। ਤੇ ਦੇਸ਼ ਵਾਸੀਆਂ ਦੀ ਮਾਨਸਿਕ ਅਪੰਗਤਾ ਦਾ ਜਾਇਜ਼ਾ ਲੈਣ ਵਾਸਤੇ ਥਾਂ ਪਰ ਥਾਂ ਬੁੱਚੜਖਾਨੇ ਖੋਲ੍ਹ ਦਿਤੇ ਅਤੇ ਗਊ-ਮਾਸ ਪਿੰਡਾਂ ਅਤੇ ਸ਼ਹਿਰਾਂ ਵਿਚ ਖੁਲ੍ਹੇਆਮ ਵੇਚਣਾ ਸ਼ੁਰੂ ਕਰ ਦਿਤਾ। ਫ਼ਰੰਗੀ ਸ਼ਾਸਕ ਜਿਥੇ ਵੀ ਕਬਜ਼ਾ ਕਰਦੇ, ਗਊ-ਬਧ ਵਾਸਤੇ ਬੁੱਚੜਖਾਨੇ ਖੋਲ੍ਹ ਦਿੰਦੇ, ਕਿਉਂਕਿ ਫ਼ਰੰਗੀ ਸ਼ਾਸਨ ਕਾਲ ਵਿਚ ਗਊ-ਬਧ ਕਰਨਾ ਅੰਗਰੇਜ਼ ਪ੍ਰਭੂਸਤਾ ਦੀ ਸਥਾਪਤੀ ਦਾ ਪ੍ਰਤੀਕ ਮੰਨਿਆ ਜਾਂਦਾ ਸੀ। ਪਰ ਆਤਮਕ ਤੌਰ ਤੇ ਬਲਵਾਨ ਨਾਮਧਾਰੀਆਂ ਨੇ ਇਸ ਮਨਸੂਬੇ ਨੂੰ ਵਿਫਲ ਕਰਨ ਵਾਸਤੇ ਗੁਰੂ ਰਾਮ ਸਿੰਘ ਦੀ ਆਗਿਆ ਤੋਂ ਬਿਨਾਂ ਹੀ ਬੁੱਚੜਖਾਨਿਆਂ ਤੇ ਹਮਲੇ ਕਰਨੇ ਸ਼ੁਰੂ ਕਰ ਦਿਤੇ ਅਤੇ ਕਈ ਥਾਵਾਂ ਤੇ ਬੁੱਚੜਾਂ ਨੂੰ ਕਤਲ ਕਰ ਦਿਤਾ, ਕਿਉਂਕਿ ਬੁੱਚੜਖਾੜੇ ਨੂੰ ਬਰਦਾਸ਼ਤ ਕਰਨਾ ਮਾਨਸਿਕ ਤੌਰ ਤੇ ਗੁਲਾਮੀ ਨੂੰ ਕਬੂਲ ਕਰਨਾ ਸੀ ਜਿਸ ਨੂੰ ਨਾਮਧਾਰੀ ਕਦੀ ਵੀ ਬਰਦਾਸ਼ਤ ਨਹੀਂ ਸਨ ਕਰਦੇ। ਇਹ ਬ੍ਰਿਟਿਸ਼ ਸਾਮਰਾਜ ਦੇ ਵਿਰੁਧ ਖੁਲ੍ਹੀ ਬਗਾਵਤ ਸੀ। ਫ਼ਰੰਗੀ ਹਕੂਮਤ ਸਿਰ ਤੋਂ ਪੈਰਾਂ ਤਕ ਕੰਬ ਗਈ। ਸੋ ਬੁੱਚੜਾਂ ਦੇ ਕਤਲ ਵਿਚ ਸ਼ਾਮਲ ਦੇਸ਼ ਭਗਤ ਨਾਮਧਾਰੀਆਂ ਨੂੰ ੧੮੭੧-੭੨ ਵਿਚ ਅੰਮ੍ਰਿਤਸਰ, ਰਾਏਕੋਟ ਅਤੇ ਲੁਧਿਆਣੇ ਵਿਚ ਮਾਮੂਲੀ ਪੁਛ-ਪੜਤਾਲ ਤੋਂ ਬਾਅਦ ਫ਼ਾਂਸੀਆਂ ਤੇ ਲਟਕਾ ਦਿਤਾ ਗਿਆ। ਮਲੇਰਕੋਟਲੇ ਦੀ ਪਰੇਡ ਗਰਾਊਂਡ ਵਿਚ ਗਵਾਂਢੀ ਰਿਆਸਤਾਂ ਨਾਭਾ, ਪਟਿਆਲਾ ਅਤੇ ਜੀਂਦ ਤੋਂ ਤੋਪਾਂ ਮੰਗਵਾਕੇ ੧੭-੧੮ ਜਨਵਰੀ ੧੮੭੨ ਨੂੰ ੬੬ ਕੂਕਿਆਂ ਦੇਸ਼ ਭਗਤਾਂ ਨੂੰ ਤੋਪਾਂ ਨਾਲ ਉਡਾ ਦਿਤਾ। ਇਸ ਖੂਨੀ ਸਾਕੇ ਨੂੰ ਸਮਕਾਲੀ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਨੇ ਅੱਖੀਂ ਡਿੱਠਾ ਅਤੇ ਆਪਣੇ ਗਰੰਥ 'ਪੰਥ ਪ੍ਰਕਾਸ਼' ਵਿਚ ਅੰਕਿਤ ਕੀਤਾ।

ਆਜ਼ਾਦੀ ਦੀ ਜੰਗ ਦੇ ਮੋਢੀ, ਨਾਮਿਲਵਰਤਨ ਅਤੇ ਸਤਿਆਗ੍ਰਹਿ ਦੇ ਜਨਕ, ਸਿਖੀ ਦੇ ਪੁਨਰ ਜੀਵਨ ਦਾਤਾ ਗੁਰੂ ਰਾਮ ਸਿੰਘ ਜੀ ਨੂੰ ਬਿਨਾਂ ਮੁਕੱਦਮਾ ਚਲਾਏ ੧੮੭੨ ਵਿਚ ਜਲਾਵਤਨ ਕਰਕੇ ਨਾਮਾਲੂਮ ਜਗ੍ਹਾ ਤੇ ਭੇਜ ਦਿਤਾ ਗਿਆ। ਸਾਰੇ ਪੰਜਾਬ ਨੂੰ ਨਾਮਧਾਰੀਆਂ ਵਾਸਤੇ ਇਕ ਬੰਦੀਖਾਨਾ ਬਣਾ ਦਿਤਾ ਗਿਆ। ਨਾਮਧਾਰੀਆਂ ਦੀ ਜਨਮ-ਭੂਮੀ ਸ੍ਰੀ ਭੈਣੀ ਸਾਹਿਬ ਵਿਚ ਨਾਮਧਾਰੀ ਗੁਰਦੁਆਰੇ ਦੀ ਡਿਓੜੀ ਵਿਚ ਪੁਲਸ ਚੌਂਕੀ ਕਾਇਮ ਕਰ ਦਿਤੀ ਗਈ, ਜਿਹੜੀ ਅੱਧੀ ਸਦੀ ਤਕ ਕਾਇਮ ਰਹੀ। ਪੰਜਾਬ ਵਿਚ ਏਨਾ ਡਰ-ਤ੍ਰਾਹ ਪੈਦਾ ਕਰ ਦਿਤਾ ਗਿਆ ਕਿ ਉਸ ਸਮੇਂ ਨਾਮਧਾਰੀਆਂ ਬਾਰੇ ਗੱਲ ਕਰਨੀ ਵੀ ਆਪਣੀ ਮੌਤ ਨੂੰ ਵਿਹਾਜਣ ਵਾਲੀ ਗੱਲ ਸੀ। ਵਡੇ ਤੋਂ ਵਡਾ ਕਲਮਕਾਰ ਵੀ ਕੂਕਿਆਂ ਬਾਰੇ ਲਿਖਣ ਦੀ ਜੁਰੱਤ ਨਹੀਂ ਸੀ ਕਰ ਸਕਦਾ। ਕੂਕਾ ਮੂਵਮੈਂਟ ਨੂੰ ਗੈਰ-ਕਾਨੂੰਨੀ ਕਰਾਰ ਦੇ ਦਿਤਾ ਗਿਆ। ਇਹ ਜ਼ੁਲਮ ਦੀ ਚੱਕੀ ਅੰਗਰੇਜ਼ਾਂ ਵਲੋਂ ਤੇ ਅੰਗਰੇਜ਼ ਭਗਤਾਂ ਵਲੋਂ ਨਾਮਧਾਰੀਆਂ ਤੇ ੧੯੪੭ ਤਕ ਲਗਾਤਾਰ ਚਲਦੀ ਰਹੀ। ਪਰ ਆਜ਼ਾਦੀ ਦੇ ਮਤਵਾਲੇ ਨਾਮਧਾਰੀ ਆਪਣੀਆਂ ਜਾਨਾਂ ਤਲੀ ਤੇ ਧਰ ਕੇ ਆਪਣੇ ਮਹਿਬੂਬ ਗੁਰੂ ਰਾਮ ਸਿੰਘ ਨੂੰ ਲਭਦੇ ਰਹੇ, ਤੇ ਅਖੀਰ ਆਪਣੇ ਪਿਆਰੇ ਸਤਿਗੁਰੂ ਦੇ ਰੰਗੂਨ ਜਾ ਦਰਸ਼ਨ ਕੀਤੇ ਤੇ ਉਹਨਾਂ ਦੇ ਪਵਿਤਰ ਹੁਕਮਨਾਮੇ ਪ੍ਰਾਪਤ ਕਰਕੇ ਦੇਸ਼ ਵਾਪਸ ਆਏ। ਇਸ ਤਰ੍ਹਾਂ ਹੁਕਮਨਾਮੇ

ਲਿਆਉਣ ਦਾ ਇਕ ਸਿਲਸਲਾ ਚਾਲੂ ਹੋ ਗਿਆ। ਸੈਂਕੜੇ ਕੋਹਾਂ ਦਾ ਸਫਰ ਤਹਿ ਕਰਕੇ, ਪਹਿਰੇਦਾਰਾਂ ਤੋਂ ਬਚ ਬਚਾਕੇ, ਹੁਕਮਨਾਮੇ ਲੈ ਆਉਣੇ ਕੋਈ ਮਾਮੂਲੀ ਦਲੇਰੀ ਦੀ ਗੱਲ ਨਹੀਂ ਸੀ। ਇਹ ਹੁਕਮਨਾਮੇ ਜਿਥੇ ਨਾਮਧਾਰੀ ਸੰਸਥਾ ਵਾਸਤੇ ਸੰਜੀਵਨ ਹਨ, ਉਥੇ ੧੯ਵੀਂ ਸਦੀ ਦੀ ਪੰਜਾਬੀ ਵਾਰਤਕ ਦਾ ਇਕ ਅਦਭੁਤ ਨਮੂਨਾ ਵੀ ਹਨ।

ਪੰਜਾਬ ਦਾ ਰਾਜ ਸੰਭਾਲਦਿਆਂ ਹੀ ਫ਼ਰੰਗੀ ਨੇ ਪੰਜਾਬ ਵਿਚ ਪੱਛਮੀ ਢੰਗ ਦੀ ਵਿਦਿਅਕ ਪ੍ਰਣਾਲੀ ਚਾਲੂ ਕਰ ਦਿਤੀ, ਜਿਸ ਨਾਲ ਦੇਸ਼ ਦੀ ਸਭਿਅਤਾ ਅਤੇ ਸੰਸਕ੍ਰਿਤੀ ਆਪਣੇ ਆਪ ਰਸਾਤਲ ਵਲ ਜਾਣੀ ਸ਼ੁਰੂ ਹੋ ਗਈ। ਅੰਗਰੇਜ਼ ਜਾਣਦਾ ਸੀ ਕਿ ਦੇਸ਼ ਵਾਸੀਆਂ ਦੇ ਦਿਲਾਂ 'ਚੋਂ ਦੇਸ਼ ਪ੍ਰੇਮ ਦੀ ਭਾਵਨਾ ਨੂੰ ਮਿਟਾ ਕੇ ਉਸ ਦੀ ਥਾਂ ਰਾਜ ਭਗਤੀ ਦੀ ਭਾਵਨਾ ਪੈਦਾ ਕਰਨ ਦਾ ਪੱਛਮੀ ਢੰਗ ਦੇ ਵਿਦਿਅਕ ਅਦਾਰਿਆਂ ਤੋਂ ਵਡਾ ਜ਼ਰੀਆ ਹੋਰ ਕੋਈ ਨਹੀਂ ਹੈ। ਗੁਰੂ ਰਾਮ ਸਿੰਘ ਨੇ ਇਸ ਬੀਮਾਰੀ ਨੂੰ ਪਛਾਣਕੇ ਇਕ ਹੋਰ ਕੁਸ਼ਲ ਹਕੀਮ ਵਾਂਗ ਇਸ ਬੀਮਾਰੀ ਦਾ ਇਲਾਜ ਕੌਮ ਸਾਹਮਣੇ ਪ੍ਰਸਤੁਤ ਕੀਤਾ। ਉਹਨਾਂ ਨੇ ਬਦੇਸ਼ੀ ਵਿਦਿਅਕ ਪ੍ਰਣਾਲੀ ਦਾ ਵਹਿਸ਼ਕਾਰ ਕਰਕੇ ਸੁਦੇਸ਼ੀ ਵਿਦਿਅਕ ਪ੍ਰਣਾਲੀ ਨੂੰ ਬਹਾਲ ਕਰਾਣ ਦਾ ਅਤੇ ਆਪਣੀ ਮਾਤ-ਭਾਸ਼ਾ ਪੰਜਾਬੀ ਵਿਚ ਵਿਦਿਆ ਪੜ੍ਹਾਉਣ ਦਾ ਆਹਵਾਨ ਕੀਤਾ। ਗੁਰੂ ਰਾਮ ਸਿੰਘ ਦਾ ਆਪਣੇ ਸਿੱਖਾਂ ਨੂੰ ਆਦੇਸ਼ ਸੀ ਕਿ ਹਰ ਬੁੱਢਾ, ਬਾਲਾ, ਮਾਈ, ਬੀਬੀ ਗੁਰਮੁਖੀ ਅੱਖਰ ਪੜ੍ਹੇ।

ਮੈਂ ਉਪਰ ਦੱਸ ਆਇਆ ਹਾਂ ਕਿ ਨਾਮਧਾਰੀਏ ਆਪਣੇ ਗੁਰੂ ਦੀ ਸਮੁੱਚੀ ਵਿਚਾਰਧਾਰਾ ਨੂੰ ਧਰਮ ਦੇ ਇਕ ਅੰਗ ਦੇ ਤੌਰ ਤੇ ਮਾਨਤਾ ਦੇਂਦੇ ਹਨ। ਇਸ ਲਈ ਨਾਮਧਾਰੀਆਂ ਵਾਸਤੇ ਆਪਣੇ ਗੁਰੂ ਆਦੇਸ਼ ਅਨੁਸਾਰ ਪੰਜਾਬੀ ਪੜ੍ਹਨਾ ਵੀ ਇਕ ਧਾਰਮਕ ਫਰਜ਼ ਸਮਝਿਆ ਜਾਂਦਾ ਹੈ। ਨਾਮਧਾਰੀ ਅਨੰਦ ਮਰਿਆਦਾ ਵਿਚ ਵਰ ਅਤੇ ਕੰਨਿਆਂ ਵਾਸਤੇ ਗੁਰਮੁਖੀ ਪੜ੍ਹੇ ਹੋਣਾ ਲਾਜ਼ਮੀ ਹੈ। ਇਹ ਅਜ ਤੋਂ ਨਹੀਂ ੧੮੬੩ ਤੋਂ ਜਦੋਂ ਸਿਖਾਂ ਵਿਚ ਅਨੰਦ ਕਾਰਜ ਦੀ ਰਸਮ ਉੱਕਾ ਹੀ ਪ੍ਰਚਲਤ ਨਹੀਂ ਸੀ, ਗੁਰੂ ਰਾਮ ਸਿੰਘ ਨੇ ਪਿੰਡ ਖੋਟੇ ਜ਼ਿਲਾ ਫੀਰੋਜ਼ਪੁਰ ਵਿਚ ਸ੍ਰੀ ਆਦ ਗ੍ਰੰਥ ਸਾਹਿਬ ਤੋਂ ਲਾਵਾਂ ਪੜ੍ਹ ਕੇ ਪਹਿਲੀ ਵਾਰ ਵੇਦੀ ਨਾਲ ੬ ਜੋੜਿਆਂ ਦੇ ਬਿਨਾਂ ਦਾਜ ਦਹੇਜ ਸਮੂਹਿਕ ਅਨੰਦ ਕਾਰਜ ਕਰਵਾਏ। ਇਸ ਤਰ੍ਹਾਂ ਸਿਖਾਂ ਵਿਚ ਅਨੰਦ ਕਾਰਜ ਵਾਲੇ ਲੜਕਿਆਂ ਅਤੇ ਲੜਕੀਆਂ ਦੇ ਗੁਰਮੁਖੀ ਪੜ੍ਹੇ ਹੋਣ ਬਾਰੇ ਗੁਰੂ ਰਾਮ ਸਿੰਘ ਨੇ ਪੜਤਾਲ ਕਰਵਾਈ। ੧੯੪੫ ਵਿਚ ਤਤਕਾਲੀਨ ਨਾਮਧਾਰੀ ਗੁਰੂ ਜੀ ਨੇ ਫਰਮਾਇਆ 'ਮੇਰੇ ਵਲੋਂ ਸਾਧ ਸੰਗਤ ਨੂੰ ਸੁਣਾ ਦੇਵੋ ਕਿ ਹੋਲੇ ਤਕ ਮੁਆਫੀ ਹੈ, ਬਾਅਦ ਗੁਰਮੁਖੀ ਪੜ੍ਹੇ ਹੋਏ ਜੋੜੇ ਦਾ ਹੀ ਅਨੰਦ ਕਾਰਜ ਕੀਤਾ ਜਾਵੇਗਾ।' ਸੋ ਇਸ ਤਰ੍ਹਾਂ ਨਾਮਧਾਰੀਆਂ ਵਾਸਤੇ ਪੰਜਾਬੀ ਪੜ੍ਹਨਾ ਲਾਜ਼ਮੀ ਕਰਾਰ ਦੇ ਦਿਤਾ ਗਿਆ। ਨਾਮਧਾਰੀ ਪੰਥ ਦਾ ਪੰਜਾਬੀ ਨਾਲ ਪਿਆਰ ਇਸ ਤੋਂ ਸਾਫ ਝਲਕਦਾ ਹੈ।

ਗੁਰੂ ਰਾਮ ਸਿੰਘ ਦੇ ਹੁਕਮਨਾਮੇ ਅਥਵਾ ਰਹਿਤਨਾਮੇ ਇਤਿਹਾਸਕ ਅਤੇ ਧਾਰਮਕ ਮਹੱਤਵ ਤੋਂ ਛੁਟ ਪੰਜਾਬੀ ਵਾਰਤਕ ਦੇ ੧੯ਵੀਂ ਸਦੀ ਦੇ ਵਧੀਆ ਨਮੂਨੇ ਹਨ। ਹੁਕਮ-ਨਾਮਿਆਂ ਦੀ ਸਪਸ਼ਟਤਾ ਸਰਲਤਾ ਅਤੇ ਰਵਾਨੀ ਆਪਣੀ ਮਿਸਾਲ ਆਪ ਹੈ। ਸਾਹਿਤਕ ਖੇਤਰ ਵਿਚ ਇਹਨਾਂ ਦੀ ਬੜੀ ਮਹੱਤਤਾ ਹੈ। ਨਮੂਨੇ ਦੇ ਤੌਰ ਤੇ ਹੁਕਮਨਾਮਿਆਂ ਵਿਚੋਂ ਕੁਝ ਪੰਗਤੀਆਂ ਪੇਸ਼ ਹਨ:

੧. "ਸਾਰੀ ਸਾਧ ਸੰਗਤ ਨੇ ਸਾਂਤਗੀ ਏਹੋ ਜੇਹੀ ਫੜਨੀ ਕੋਈ ਕਿਸੇ ਤਰ੍ਹਾਂ ਦੀ ਨਿੰਦਿਆ ਕਰੇ ਉਸ ਵਲ ਧਿਆਨ ਨਹੀਂ ਕਰਨਾ। ਚਾਹੇ ਕੋਈ ਕਿਸੇ ਨੂੰ ਮਾਰੇ ਤਾਂ ਵੀ ਸਬਰ ਕਰ ਜਾਣਾ। ਪਰਮੇਸ਼ਰ ਖਿਮਾ ਧੀਰਜ ਵਾਲਿਆਂ ਦੇ ਸਦਾ ਅੰਗ ਸੰਗ ਹੈ।"

੨. ਲੜਕੇ ਲੜਕੀ ਨੂੰ ਅੱਖਰ ਪੜ੍ਹਾਉਣੇ ਹੱਛ ਆਉਂਦੀ ਦੇ ਨਾਲ।

**੩.** ਭਜਨ ਬਾਣੀ ਤੋਂ ਬਿਨਾਂ ਭਾਮੇ ਕੋਈ ਕਿਤਨਾ ਕੰਮ ਕਰੇ ਰਿਜਕ ਦਾ ਬਾਧਾ ਨਹੀਂ ਹੁੰਦਾ। ਜੇਕਰ ਰਿਜਕ ਵੀ ਹੈ ਕਿਸੇ ਪਾਸ ਬਹੁਤਾ ਉਧੀ ਨੀਤ ਨਹੀਂ ਭਰਦੀ। ਤ੍ਰਿਸ਼ਨਾ ਦੀ ਅੱਗ ਸਦਾ ਲਗੀ ਰਹਿੰਦੀ ਹੈ। ਪੁੰਨ ਦਾਨ ਵੀ ਨਹੀਂ ਹੋ ਸਕਦਾ ਧਨ ਪਿਆ ਹੀ ਛਡ ਕੇ ਮਰ ਜਾਂਦਾ ਹੈ। ਦੁਰਗਤੀ ਕੋ ਪ੍ਰਾਪਤ ਹੋਏ ਜਾਂਦਾ ਹੈ ਬਿਨਾ ਭਜਨ ਪੁੰਨ ਦੇ।

੬. ਝੂਠ ਵਿਚ ਚਲਾਕੀ ਫੁਰਤੀ ਤਾਂ ਬਹੁਤ ਹੈ ਪਰ ਝੂਠ ਦਾ ਦਮ ਥੋਹੜਾ ਹੈ।

੫. ਕਿਸੇ ਦਾ ਧੱਕਾ ਕਰਕੇ ਠੱਗੀ ਕਰਕੇ ਕੱਖ ਆਦ ਵੀ ਨਹੀਂ ਲੈਣਾ।

ਹੁਕਮ ਨਾਮਿਆਂ ਦੀ ਐਸੀ ਸਰਲਤਾ ਸਪਸ਼ਟਤਾ ਅਤੇ ਸਟੀਕ ਸ਼ਬਦਾਵਲੀ ਸਮਕਾਲੀਨ ਜਾਂ ਪੂਰਬਕਾਲੀਨ ਪੰਜਾਬੀ ਵਾਰਤਕ ਵਿਚ ਕਿਤੇ ਨਹੀਂ ਮਿਲਦੀ। ਗੁਰੂ ਹਰਗੋਬਿੰਦ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮਨਾਮਿਆਂ ਦੀ

ਤੁਲਨਾ ਇਹਨਾਂ ਹੁਕਨਾਮਿਆਂ ਨਾਲ ਸਾਹਿਤਕ ਪਖ ਤੋਂ ਕਰਦਿਆਂ ਪ੍ਰਿੰ: ਐਸ. ਐਸ. ਅਮੋਲ ਅਤੇ ਡ ਪਿਆਰਾ ਸਿੰਘ ਆਪਣੀ ਸਾਂਝੀ ਰਾਏ ਦੇਂਦੇ ਲਿਖਦੇ ਹਨ 'ਪੰਜਾਬੀ ਗਦ ਦੇ ਭੇਦਾਂ ਵਿਚੋਂ ਇਕ ਭੇਦ ਹੁਕਮਨਾਮੇ ਵੀ ਮੰਨੇ ਗਏ ਹਨ, ਪਰ ਇਹਨਾ ਦੀ ਸਾਹਿਤਕ ਮਹੱਤਤਾ ਕੋਈ ਵਿਸ਼ੇਸ਼ ਨਹੀਂ ਹੈ। ਇਹ ਦਰਅਸਲ ਚਿਠੀਆਂ ਹਨ ਜੋ ਸਮੇਂ ਸਮੇਂ ਸਿਖ ਗੁਰੂ ਵਿਅਕਤੀਆਂ ਵਲੋਂ ਸਿਖ ਸੰਗਤਾਂ ਨੂੰ ਲਿਖੀਆਂ ਗਈਆਂ। ਬੋਲੀ ਇਹਨਾਂ ਹੁਕਮਨਾਮਿਆਂ ਦੀ ਬੜੀ ਮਿਲਗੋਭਾ ਹਿੰਦੀ ਰਲੀ ਪੰਜਾਬੀ ਹੈ। ਪ੍ਰੰਤੂ ਬਾਬਾ ਰਾਮ ਸਿੰਘ ਦੇ ਹੁਕਮ-ਨਾਮਿਆਂ ਚੋਂ ਉਤਾਰੀਆਂ ਗਈਆਂ ਉਪਰੋਕਤ ਸਤਰਾਂ ਦੇ ਅਧਿਐਨ ਤੋਂ ਸਪਸ਼ਟ ਹੁੰਦਾ ਹੈ ਕਿ ਉਹਨਾਂ ਦੀਆਂ ਅਜੇਹੀਆਂ ਲਿਖਤਾਂ ਸਾਹਿਤਕ ਵਾਰਤਕ ਦੇ ਵਧੀਆ ਗੁਣਾਂ ਦੀਆਂ ਧਾਰਨੀ ਹਨ।"

ਨਾਮਧਾਰੀਆਂ ਨੇ ਪੰਜਾਬੀ ਭਾਸ਼ਾ ਦੀ ਹਰ ਪੱਖ ਤੋਂ ਭਰਪੂਰ ਸੇਵਾ ਕੀਤੀ ਹੈ। ਸ੍ਰੀ ਆਦਿ ਗ੍ਰੰਥ ਸਾਹਿਬ ਦੀ ਛਪਵਾਈ ਦਾ ਮਹਾਨ ਕਾਰਜ ਸਰਵ ਪ੍ਰਥਮ ਗੁਰੂ ਰਾਮ ਸਿੰਘ ਜੀ ਨੇ ਕਰਵਾਇਆ। ੧੯੨੦ ਤੋਂ ਪੰਜਾਬੀ ਸਪਤਾਹਿਕ 'ਸਤਿਜੁਗ' ਪੰਜਾਬੀ ਭਾਸ਼ਾ ਸਭਿਅਤਾ ਸੰਸਕ੍ਰਿਤੀ ਦੇ ਗੁਰਮਤ ਦੀ ਸੇਵਾ ਸੰਭਾਲ ਕਰਦਾ ਚਲਾ ਆ ਰਿਹਾ ਹੈ। ਪੰਜਾਬੀ ਭਾਸ਼ਾ ਦੀ ਉਨਤੀ ਲਈ ਨਾਮਧਾਰੀ ਪੰਥ ਦਾ ਪਿਆਰ ਇਸ ਨਿਮਨ ਲਿਖਤ ਇਤਿਹਾਸਕ ਹਵਾਲੇ ਤੋਂ ਉਘੜ ਕੇ ਸਾਹਮਣੇ ਆਉਂਦਾ ਹੈ। ੧੯੪੦ ਦੇ ਆਸ ਪਾਸ ਦੇ ਫਿਰਕੂ ਲਹਿਰਾਂ ਦੀ ਲਪੇਟ ਵਿਚ ਆਏ ਹੋਣ ਕਰਕੇ ਪੰਜਾਬੀ ਭਾਸ਼ਾ ਤੇ ਬਹੁਤ ਮਾੜਾ ਪਰਭਾਵ ਪੈ ਰਿਹਾ ਸੀ, ਕਿਉਂਕਿ ਮਾਰਚ ੧੯੪੦ ਵਿਚ ਲਾਹੌਰ ਵਿਚ ਮੁਸਲਮ ਲੀਗ ਵਲੋਂ ਪਾਕਿਸਤਾਨ ਦਾ ਮਤਾ ਪਾਸ ਕੀਤਾ ਜਾ ਚੁਕਾ ਸੀ।

ਐਸੇ ਵਾਤਾਵਰਣ ਵਿਚ ਨਾਮਧਾਰੀ ਪੰਥ ਵਲੋਂ ਸਤੰਬਰ ੧੯੪੨ ਨੂੰ ਇਕ ਯਾਦਗਾਰੀ ਪੰਜਾਬੀ ਸੰਮੇਲਨ ਕਰਵਾਇਆ ਗਿਆ। ਪੰਜਾਬੀ ਭਾਸ਼ਾ ਇਤਿਹਾਸ ਵਿਚ ਪੰਜਾਬੀ ਭਾਸ਼ਾ ਦੇ ਹਿਤ ਵਾਸਤੇ ਕੀਤਾ ਗਿਆ ਇਹ ਪਹਿਲਾ ਪਹਿਲਾ ਪਰਿਆਸ ਸੀ। ਉਸ ਵੇਲੇ ਦੀ ਫਿਰਕਾਪ੍ਰਸਤ ਸੋਚ ਨਾਲ ਟੱਕਰ, ਦਾ ਇਕ ਵਾਕਿਆ ਲਿਖ ਦੇਣਾ ਕੋਈ ਅਸੰਗਤ ਨਹੀਂ ਹੋਵੇਗਾ। ਪੰਜਾਬੀ ਸ਼ਾਇਰ ਸ੍ਰੀ ਫਿਰੋਜ਼ਦੀਨ 'ਸ਼ਰਫ਼' ਨੇ, ਜਿਸ ਨੂੰ 'ਪੰਜਾਬੀ ਬੁਲਬੁਲ' ਦੇ ਨਾਮ ਨਾਲ ਪਿਆਰਿਆ ਅਤੇ ਸਤਿਕਾਰਿਆ ਜਾਂਦਾ ਸੀ, ਨੇ ਇਸ ਸੰਮੇਲਨ ਵਿਚ ਪੰਜਾਬੀ ਭਾਸ਼ਾ ਲਈ ਬਹੁਤ ਵਧ ਚੜ੍ਹਕੇ ਹਿੱਸਾ ਲਿਆ ਸੀ। ਕੁਝ ਤੰਗ-ਖਿਆਲੀ ਮੁਸਲਮਾਨਾਂ ਨੇ ਉਸ ਨੂੰ ਟੋਕਿਆ ਕਿ ਤੂੰ ਪੰਜਾਬੀ ਭਾਸ਼ਾ ਵਾਸਤੇ ਕਿਉਂ ਕੰਮ ਕਰਦਾ ਹੈਂ, ਇਹ ਤਾਂ ਸਿੱਖਾਂ ਦੀ ਬੋਲੀ ਹੈ ? 'ਸ਼ਰਫ਼' ਸਾਹਿਬ ਨੇ ਉੱਤਰ ਦਿਤਾ—ਇਹ ਮੇਰੀ ਮਾਤ-ਭਾਸ਼ਾ ਹੈ, ਮੈਂ ਆਪਣਾ ਧਰਮ ਨਿਭਾਉਂਦਾ ਹਾ। ਵੇਖੋ ਵਾਰਸ ਜੈਸੇ ਸੂਫ਼ੀਆਂ ਦਾ ਕਲਾਮ। ਸਿੱਖਾਂ ਦੀ ਮਾਤ-ਭਾਸ਼ਾ ਪੰਜਾਬੀ, ਹਿੰਦੂਆਂ ਦੀ ਹਿੰਦੀ ਅਤੇ ਮੁਸਲਮਾਨਾਂ ਦੀ ਉਰਦੂ ਹੈ, ਐਸਾ ਪ੍ਰਚਾਰ ਹਰ ਸੰਪਰਦਾ ਵਲੋਂ ਉਸ ਵੇਲੇ ਕੀਤਾ ਜਾ ਰਿਹਾ ਸੀ, ਪਰ ਨਾਮਧਾਰੀ ਕਿਸੇ ਸੰਪਰਦਾ ਵਿਸ਼ੇਸ਼ ਨਾਲ ਪੰਜਾਬੀ ਭਾਸ਼ਾ ਨੂੰ ਜੋੜਨ ਦੇ ਸਖਤ ਵਿਰੁਧ ਸਨ ਅਤੇ ਇਸ ਭਰਮ-ਜਾਲ ਨੂੰ ਤੋੜਨ ਵਾਸਤੇ ਹਰ ਸੰਭਵ ਉਪਰਾਲੇ ਕਰ ਰਹੇ ਸਨ। ਇਸੇ ਸੰਦਰਭ ਵਿਚ ੧੭-੧੮ ਅਕਤੂਬਰ ੧੯੪੨ ਨੂੰ ਸ੍ਰੀ ਭੈਣੀ ਸਾਹਿਬ ਵਿਚ ਨਾਮਧਾਰੀ ਪੰਥ ਵਲੋਂ ਇਕ ਵਿਸ਼ਾਲ ਪੰਜਾਬੀ ਕਾਨਫਰੰਸ ਸੱਦੀ ਗਈ। ੪੦-੫੦ ਹਜ਼ਾਰ ਦੀ ਹਾਜ਼ਰੀ ਦੀ ਇਸ ਕਾਨਫਰੰਸ ਦੀ ਪ੍ਰਧਾਨਗੀ ਸ੍ਰ: ਬਲਦੇਵ ਸਿੰਘ ਜੀ ਨੇ ਕੀਤੀ ਸੀ। ਇਸ ਕਾਨਫਰੰਚ ਵਿਚ ਸ: ਅਰਜਨ ਸਿੰਘ ਬਾਗੜੀਆ, ਪ੍ਰਿੰਸੀਪਲ ਜੋਧ ਸਿੰਘ ਤੋਂ ਛੁਟ ਮਹੰਤ ਸੁੰਦਰ ਦਾਸ ਜੀ ਸਿਆਲਕੋਟੀ, ਪ੍ਰੋ: ਅਬਦੁਲ ਮਜੀਦ, ਲਾਲਾ ਧਨੀ ਰਾਮ ਚਾਤ੍ਰਿਕ, ਸ੍ਰੀ ਰਣਬੀਰ ਜੀ ਆਰੀਆ, ਮਿਸਟਰ ਏ. ਪ੍ਰਸਾਦ ਅਤੇ ਬਹੁਤ ਭੇਖਾਂ ਦੇ ਆਗੂ, ਸਕੂਲਾਂ ਕਾਲਜਾਂ ਦੇ ਪ੍ਰੋਫੈਸਰ, ਪ੍ਰਿੰਸੀਪਲ ਅਤੇ ਹੋਰ ਬਹੁਤ ਸਾਰੇ ਪਤਵੰਤੇ ਪੰਜਾਬੀ ਦੇ ਪਿਆਰ ਅਤੇ ਮਿਲਾਪ ਨੂੰ ਮੁਖ ਰਖਕੇ ਨਾਮਧਾਰੀ ਪੰਥ ਦੇ ਸੱਦੇ ਤੇ ਆਏ ਹੋਏ ਸਨ। ਇਸ ਕਾਨਫਰੰਸ ਵਿਚ ਪੰਜਾਬੀ ਭਾਸ਼ਾ ਦੇ ਵਿਕਾਸ ਅਤੇ ਇਸ ਨੂੰ ਫਿਰਕਾਪ੍ਰਸਤੀ ਦੀ ਦਲਦਲ 'ਚੋਂ ਕੱਢਣ ਵਾਸਤੇ ਕਈ ਮਤੇ ਪਾਸ ਕੀਤੇ ਗਏ। ਫਿਰ ਇਕ ਹੋਰ ਕਾਨਫਰੰਸ ਸ੍ਰ: ਪ੍ਰਤਾਪ ਸਿੰਘ ਕੈਰੋਂ ਦੀ ਪ੍ਰਧਾਨਗੀ ਹੇਠ ਕਰਵਾਈ ਗਈ। ਇਹਨਾਂ ਸਭ ਕਾਨਫਰੰਸਾਂ ਦਾ ਪ੍ਰਬੰਧ ਅਤੇ ਖਰਚ ਨਾਮਧਾਰੀ ਪੰਥ ਨੇ ਕੀਤਾ। ਨਾਮਧਾਰੀ ਪੰਥ ਦੇ ਵਰਤਮਾਨ ਆਗੂ ਸਤਿਗੁਰੂ ਜਗਜੀਤ ਸਿੰਘ ਜੀ ਮਾਤ-ਭਾਸ਼ਾ ਪੰਜਾਬੀ ਬਾਰੇ ਜਨ-ਚੇਤਨਾ ਉਜਾਗਰ ਕਰਨ ਵਾਸਤੇ ਅਤੇ ਪੰਜਾਬੀ ਦੇ ਹਰ ਤਰ੍ਹਾਂ ਦੇ ਵਾਧੇ ਅਤੇ ਵਿਕਾਸ ਵਾਸਤੇ ਹਰ ਵੇਲੇ ਤਤਪਰ ਰਹਿੰਦੇ ਹਨ। ਪੰਜਾਬੀ ਭਾਸ਼ਾ ਦੀ ਉੱਨਤੀ ਦਾ ਕਿਸੇ ਵਲੋਂ ਕੋਈ ਵੀ ਕਾਰਜ ਹੋ ਰਿਹਾ ਹੋਵੇ ਨਾਮਧਾਰੀ ਸਤਿਗੁਰੂ ਉਸ ਨੂੰ ਪੂਰੀ ਹਮਾਇਤ ਅਤੇ ਅਸ਼ੀਰਵਾਦ ਪ੍ਰਦਾਨ ਕਰਦੇ ਹਨ।

ਬਦੇਸ਼ੀ ਹਕੂਮਤ ਨਾਲ ਸੰਪੂਰਨ ਬਾਈਕਾਟ ਕਰਨ

ਕਰਕੇ ਨਾਮਧਾਰੀ ਪੰਥ ਦੀਆਂ ਕਰੀਬ ਤਿੰਨ ਪੀੜ੍ਹੀਆਂ ਉਸ ਵੇਲੇ ਦੀ ਪ੍ਰਚਲਤ ਪੱਛਮੀ ਢੰਗ ਦੀ ਵਿਦਿਆ ਤੋਂ ਅਣਭਿੱਜ ਰਹਿ ਗਈਆਂ। ਨਾਮਧਾਰੀਆਂ ਨੇ ਬਾਕੀ ਸਮਾਜ ਨਾਲੋਂ ਪਛੜਨਾ ਤਾਂ ਕਬੂਲ ਕਰ ਲਿਆ, ਪਰ ਫ਼ਰੰਗੀ ਦੀ ਈਨ ਨਹੀਂ ਮੰਨੀ ਅਤੇ ੧੯੪੭ ਤਕ ਬਦੇਸ਼ੀ ਵਿਦਿਅਕ ਪ੍ਰਣਾਲੀ ਦਾ ਬਾਈਕਾਟ ਕਰੀ ਰਖਿਆ। ਇਸ ਨਾਲ ਨਾਮਧਾਰੀ ਪੰਥ ਨੂੰ ਇਹ ਫਰਕ ਪਿਆ ਕਿ ਦੇਸ਼ ਦੀ ਆਜ਼ਾਦੀ ਦੇ ਇਤਿਹਾਸ ਵਿਚ ਜੰਗੇ-ਆਜ਼ਾਦੀ ਦੇ ਮੋਢੀਆਂ ਅਤੇ ਕੁਰਬਾਨੀ ਦਾ ਇਕ ਮਹਾਨ ਵਿਰਸਾ ਸਾਂਭੀ ਬੈਠੇ ਨਾਮਧਾਰੀਆਂ ਦਾ ਜ਼ਿਕਰ ਜ਼ਰੂਰਤ ਤੋਂ ਬਹੁਤ ਹੀ ਘੱਟ ਆਇਆ। ਇਸ ਪਛੜੇਵੇਂ ਨੂੰ ਦੂਰ ਕਰਨ ਵਾਸਤੇ ਸਤਿਗੁਰੂ ਜਗਜੀਤ ਸਿੰਘ ਨੇ ਕੋਈ ੩੫ ਸਾਲ ਪਹਿਲਾਂ, ਨੌਜਵਾਨ ਨਾਮਧਾਰੀਆਂ ਦਾ ਇਕ ਜਥਾ ਤਿਆਰ ਕੀਤਾ ਅਤੇ ਵਿਦਿਆ ਨਾਲ ਪ੍ਰੇਮ ਰੱਖਣ ਕਰਕੇ ਉਸ ਜਥੇ ਦਾ ਨਾਮ ਹੀ 'ਨਾਮਧਾਰੀ ਵਿਦਿਅਕ ਜਥਾ' ਰੱਖ ਦਿਤਾ, ਜਿਸ ਦਾ ਹਰ ਸਾਲ ਇਕ ਇਜਲਾਸ ਹੁੰਦਾ ਹੈ। ਇਸ ਵਿਚ ਧਾਰਮਕ ਮਸਲਿਆਂ ਤੋਂ ਛੁਟ ਮਾਤ-ਭਾਸ਼ਾ ਪੰਜਾਬੀ ਦੀ ਉੱਨਤੀ ਵਾਸਤੇ ਵਿਚਾਰਾਂ ਕੀਤੀਆਂ ਜਾਂਦੀਆਂ ਹਨ। ਨਾਮਧਾਰੀਆਂ ਸਾਹਮਣੇ ਵਿਦਿਆ ਦਾ ਅਰਥ ਹੈ—ਗੁਰਮੁਖੀ ਵਿਦਿਆ। ਨਾਮਧਾਰੀ ਸਿੱਖ ਕਿੰਨਾ ਵੀ ਪੜ੍ਹਿਆ ਲਿਖਿਆ ਹੋਵੇ, ਜੇ ਗੁਰਮੁਖੀ ਨਹੀਂ ਜਾਣਦਾ ਤਾਂ ਉਹ ਨਾਮਧਾਰੀਆਂ ਵਿਚ ਅਨਪੜ੍ਹ ਗਿਣਿਆ ਜਾਂਦਾ ਹੈ। ਇਸ ਦਾ ਇਹ ਹਰਗਿਜ਼ ਮਤਲਬ ਨਹੀਂ ਕਿ ਨਾਮਧਾਰੀ ਪੰਜਾਬੀ ਤੋਂ ਬਿਨਾਂ ਹੋਰ ਕਿਸੇ ਬੋਲੀ ਦਾ ਸਤਿਕਾਰ ਨਹੀਂ ਕਰਦੇ ਸਗੋਂ ਅਸਲੀਅਤ ਇਹ ਹੈ ਕਿ ਨਾਮਧਾਰੀ ਹਰ ਭਾਸ਼ਾ ਦਾ ਪੰਜਾਬੀ ਵਾਂਗ ਹੀ ਸਤਿਕਾਰ ਕਰਦੇ ਹਨ, ਪਰ ਮਾਂ ਦਾ ਦਰਜਾ ਸਿਰਫ ਤੇ ਸਿਰਫ ਪੰਜਾਬੀ ਭਾਸ਼ਾ ਨੂੰ ਹੀ ਦਿੰਦੇ ਹਨ।

ਨਾਮਧਾਰੀ ਪੰਥ ਆਪਣੇ ਸੀਮਤ ਸਾਧਨਾਂ ਅਤੇ ਕਠੋਰ ਪਾਬੰਦੀਆਂ ਦੇ ਬਾਵਜੂਦ ਪੰਜਾਬੀ ਭਾਸ਼ਾ ਦੀ ਸੇਵਾਦਾਰੀ ਵਿਚ ਸਭ ਤੋਂ ਮੋਹਰਲੀ ਕਤਾਰ ਵਿਚ ਰਹਿੰਦਾ ਚਲਿਆ ਆ ਰਿਹਾ ਹੈ ਅਤੇ ਇਸ ਨੇ ਬੜੇ ਉੱਘੇ ਅਤੇ ਨਾਮਵਰ ਸਾਹਿਤਕਾਰ ਪੰਜਾਬੀ ਭਾਸ਼ਾ ਨੂੰ ਦਿਤੇ ਹਨ, ਜਿਨ੍ਹਾਂ ਨੇ ਆਪਣੀ ਰੌਸ਼ਨ-ਖਿਆਲੀ ਨਾਲ ਪੰਜਾਬੀ ਭਾਸ਼ਾ ਦੀ ਭਰਪੂਰ ਸੇਵਾ ਕੀਤੀ ਹੈ ਅਤੇ ਪੰਜਾਬੀ ਭਾਸ਼ਾ ਦੇ ਸ਼ਬਦ-ਕੋਸ਼ ਨੂੰ ਆਤਮ-ਨਿਰਭਰ ਕਰਨ ਵਾਸਤੇ ਵਡਮੁੱਲਾ ਯੋਗਦਾਨ ਪਾਇਆ ਹੈ। ਇਨ੍ਹਾਂ ਵਿਚੋਂ ਇਕ ਸਵਰਗਵਾਸੀ ਸੰਤ ਇੰਦਰ ਸਿੰਘ ਚੱਕਰਵਰਤੀ ਹੋ ਗੁਜ਼ਰੇ ਹਨ। ਇਨ੍ਹਾਂ ਬਾਰੇ ਸ੍ਰੀ ਜਗਦੀਸ਼ ਸਿੰਘ, ਸੰਪਾਦਕ 'ਵਰਿਆਮ' ਲਿਖਦੇ ਹਨ—"ਲੇਖਕ, ਸੰਪਾਦਕ, ਕੋਸ਼ਕਾਰ ਅਤੇ ਵਕਤਾ ਸੰਤ ਇੰਦਰ ਸਿੰਘ ਚੱਕਰਵਰਤੀ ਮਨੁੱਖੀ ਇਤਿਹਾਸ ਦੇ ਉਨ੍ਹਾਂ ਅਪਵਾਦਾਂ ਵਿਚੋਂ ਹਨ, ਜਿਨ੍ਹਾਂ ਬਿਲਕੁਲ ਹੇਠੋਂ ਉਠ ਕੇ ਸਿਖਰ ਦੀਆਂ ਮੰਜ਼ਲਾਂ ਤੈਅ ਕੀਤੀਆਂ। ਉਨ੍ਹਾਂ ਉਸ ਸਮੇਂ ਦੀ ਨਾਮਧਾਰੀ ਪਾਲਿਸੀ ਅਨੁਸਾਰ ਕਿਸੇ ਸਕੂਲ ਦਾ ਮੂੰਹ ਭਾਵੇਂ ਨਾ ਵੇਖਿਆ ਹੋਵੇ, ਪਰ ਉਨ੍ਹਾਂ ਮਾਂ ਬੋਲੀ ਦੀ ਝੋਲੀ ਵਿਚ ਨਾਵਲ, ਨਾਟਕ, ਕਹਾਣੀ, ਕਵਿਤਾ ਅਤ ਇਤਿਹਾਸ ਦੀਆਂ ਅਨੇਕਾਂ ਪੁਸਤਕਾਂ ਪਾਈਆਂ। ਇਸ ਦੇ ਨਾਲ ਨਾਲ ਭਾਸ਼ਾ ਵਿਭਾਗ ਪੰਜਾਬ ਪਟਿਆਲਾ ਵਿਚ ਇਕ ਕੋਸ਼ਕਾਰ ਦੀ ਹੈਸੀਅਤ ਵਿਚ ੬੦,੦੦੦ ਔਖੇ ਹਿੰਦੀ ਦੇ ਸ਼ਬਦਾਂ ਨੂੰ ਸਰਲ ਸੁਬੋਧ ਪੰਜਾਬੀ ਭਾਸ਼ਾ ਦਾ ਜਾਮਾ ਵੀ ਪਹਿਨਾਇਆ। ਹਿੰਦੀ ਲੇਖਕ ਸ੍ਰੀ ਬਨਾਰਸੀ ਦਾਸ ਚਤੁਰਵੇਦੀ ਅਨੁਸਾਰ ਕੇਵਲ ਇਹ ਕੋਸ਼ਕਾਰੀ ਦਾ ਕਾਰਜ ਹੀ ਉਹਨਾਂ ਦੀ ਕੀਰਤੀ ਨੂੰ ਚਿਰ-ਸਥਾਈ ਬਨਾਉਣ ਲਈ ਕਾਫੀ ਹੈ।" ਇਹਨਾਂ ਤੋਂ ਇਲਾਵਾ ਡਾ: ਅਮਰ ਭਾਰਤੀ ਜਿਨ੍ਹਾਂ ਨੂੰ ੧੯੯੦ ਲਈ ਅਨੁਵਾਦ ਦੇ ਖੇਤਰ ਵਿਚ ਸਾਹਿਤ ਅਕਾਦਮੀ ਪੁਰਸ-ਕਾਰ ਨਾਲ ਸਨਮਾਨਤ ਕੀਤਾ ਗਿਆ, ਵਰਨਣ ਯੋਗ ਹਨ।

ਵਿਸ਼ਵ ਪੰਜਾਬੀ ਕਾਨਫਰੰਸਾਂ ਦੀ ਮੇਜ਼ਬਾਨੀ ਅਤੇ ਪ੍ਰਬੰਧਕ ਖਰਚੇ ਦਾ ਭਾਰ ਆਮ ਤੌਰ ਤੇ ਬਾਹਲਾ ਨਾਮਧਾਰੀ ਪੰਥ ਦੇ ਮੋਢਿਆਂ ਤੇ ਹੀ ਹੁੰਦਾ ਹੈ। ਸਤਿਗੁਰੂ ਜਗਜੀਤ ਸਿੰਘ ਜੀ ਉਚੇਚੇ ਤੌਰ ਤੇ ਇਹਨਾਂ ਕਾਨਫਰੰਸਾਂ ਵਿਚ ਦਰਸ਼ਨ ਦਿੰਦੇ ਅਤੇ ਆਪਣੀ ਆਸ਼ੀਰਵਾਦ ਪ੍ਰਦਾਨ ਕਰਦੇ ਹਨ।

ਦੇਸ਼ ਆਜ਼ਾਦੀ ਤੋਂ ਬਾਅਦ ਸਤਿਗੁਰੂ ਜੀ ਦੇ ਆਸ਼ੀਰਵਾਦ ਸਦਕਾ ਅਤੇ ਨਾਮਧਾਰੀ ਵਿਦਿਅਕ ਜਥੇ ਦੀ ਹਿੰਮਤ ਅਤੇ ਉਦਮ ਨਾਲ ਪੰਥ ਨੇ ਭਾਸ਼ਾ ਦੇ ਹਰ ਖੇਤਰ ਵਿਚ ਸ਼ਲਾਘਾ ਯੋਗ ਮੰਜ਼ਲਾਂ ਤੈ ਕੀਤੀਆਂ ਹਨ। ਉਪੇਕਸ਼ਤ ਨਾਮਧਾਰੀ ਇਤਿਹਾਸ ਦੀ ਖੋਜ, ਧਾਰਮਕ ਅਤੇ ਸਾਹਿਤਕ ਪੁਸਤਕਾਂ ਅਤੇ ਰਸਾਲਿਆਂ ਸਪੈਸ਼ਲ ਅੰਕਾਂ ਅਤੇ ਅਖਬਾਰਾਂ ਰਾਹੀਂ ਪੰਜਾਬੀ ਭਾਸ਼ਾ ਦੀ ਭਰਪੂਰ ਸੇਵਾ ਕਰਨ ਵਿਚ ਨਾਮਧਾਰੀ ਸਾਹਿਤਕਾਰ ਦਿਨ ਰਾਤ ਮਿਹਨਤ ਕਰ ਰਹੇ ਹਨ।

੫੧/੧ ਸੈਕਟਰ II, ਗੁਰੂ ਨਾਨਕ ਨਗਰ,
ਜੰਮੂ—੧੮੦੦੦੪

)—(

# ਨਿੱਕੀ ਜਿਹੀ ਗੱਲ

—ਪਿਆਰਾ ਸਿੰਘ ਦਾਤਾ

ਸੰਤ ਨਾਰਾਇਣ ਹਰੀ ਜੀ ਮਨੀਕਰਨ ਵਾਲਿਆਂ ਦਾ ਜਨਮ ਪਿੰਡ ਧਾਰਾਵਾਂ ਜ਼ਿਲਾ ਕੈਮਲਪੁਰ (ਪਾਕਿਸਤਾਨ) ਵਿਚ ਹੋਇਆ। ਛੋਟੀ ਉਮਰ ਵਿਚ ਹੀ ਉਹ ਰੱਬ ਦੇ ਪਾਸੇ ਪੈ ਗਏ। ਜਵਾਨੀ ਵਿਚ ਉਨ੍ਹਾਂ ਦੀ ਸ਼ਾਦੀ ਦੀ ਗਲ ਚਲ ਰਹੀ ਸੀ ਪਰ ਸ਼ਾਦੀ ਦੇ ਬੰਧਨ ਵਿਚ ਉਹ ਨਹੀਂ ਸੀ ਪੈਣਾ ਚਾਹੁੰਦੇ। ਧਿੰਗੋ ਜ਼ੋਰੀ ਮਾਪਿਆਂ ਨੇ ਉਨ੍ਹਾਂ ਦੀ ਸ਼ਾਦੀ ਕਰ ਦਿਤੀ। ਸ਼ਾਦੀ ਮਗਰੋਂ ਉਹ ਘਰੋਂ ਨਠ ਗਏ। ਹਿਮਾਚਲ ਦੇ ਜੰਗਲਾਂ, ਬੇਲਿਆਂ, ਉੱਚੇ ਪਹਾੜਾਂ ਨੂੰ ਆਬਰੂ ਕਰਦੇ ਹੋਏ, ਉਹ ਮਨੀ ਕਰਨ ਜਾ ਪੁਜੇ। ਉਥੇ ਹੀ ਇਕ ਗੁਫਾ ਵਿਚ ਉਨ੍ਹਾਂ ਤਪਸਿਆ ਅਸਥਾਨ ਬਣਾ ਲਿਆ!

ਬਚਪਨ ਲੰਘ ਗਿਆ। ਭਰ ਜਵਾਨੀ ਵਿਚ ਉਨ੍ਹਾਂ ਦੇ ਸਾਲੇ ਨੂੰ ਪਤਾ ਲਗਾ ਕਿ ਨਰਾਇਣ ਹਰੀ ਜੀ ਮਨੀ ਕਰਨ ਇਕਾਂਤ ਵਾਸ ਹੋ ਚੌਵੀ ਘੰਟੇ ਤਪਸਿਆ ਵਿਚ ਮਗਨ ਰਹਿੰਦੇ ਹਨ। ਖਾਣ ਦੀ ਸੁੱਧ ਨਹੀਂ। ਨਾ ਕਪੜਿਆਂ ਦੀ ਨਾ ਸਾਥ ਦੀ ਪ੍ਰਵਾਹ। ਸੋ ਉਨ੍ਹਾਂ ਦੇ ਸਾਲੇ ਨੇ ਸੰਤਾਂ ਨੂੰ ਢੂੰਡ ਕੇ ਕਿਹਾ—"ਮਹਾਰਾਜ! ਤੁਸੀਂ ਤਾਂ ਇਕਾਂਤ ਵਿਚ ਆ ਬੈਠੇ। ਉਧਰ ਤੁਹਾਡੀ ਅਰਧੰਗੀ ਰੋ ਰੋ ਆਪਣੀ ਜਵਾਨੀ ਕਟ ਰਹੀ ਹੈ। ਕੁਝ ਤਰਸ ਕਰੋ?'

ਸੰਤ ਜੀ ਕੁਝ ਚਿਰ ਦੀ ਖਾਮੋਸ਼ੀ ਮਗਰੋਂ ਬੋਲੇ— "ਪਿਆਰਿਓ! ਮੈਂ ਸ਼ਾਦੀ ਦੇ ਬੰਧਨ ਵਿਚ ਮੁੱਢ ਤੋਂ ਹੀ ਪੈਣ ਦੇ ਵਿਰੁਧ ਸਾਂ, ਪਰ ਹੁਣ ਜੇ ਤੁਸੀਂ ਮਜਬੂਰ ਕਰਦੇ ਹੋ, ਤਾਂ ਉਸ ਮਹਿਲਾ ਨੂੰ ਮੇਰੇ ਪਾਸ ਘਲ ਦਿਉ। ਮੇਰੇ ਵਾਂਗ ਹੀ ਉਹ ਭਜਨ ਬੰਦਗੀ ਵਿਚ ਲੀਨ ਰਹੇਗੀ। ਖਾਣ ਪੀਣ ਲਈ ਜੋ ਕੁਝ ਮਿਲੇ, ਉਸਨੂੰ ਪ੍ਰਵਾਨ ਕਰਨਾ ਪਏਗਾ। "ਇਹ ਸ਼ਰਤ ਪ੍ਰਵਾਨ ਹੈ, ਤਾਂ ਆਪਣੀ ਭੈਣ ਨੂੰ ਲੈ ਆਉ!"

ਇਹ ਸੁਣ ਉਹਨਾਂ ਦੇ ਸਾਂਲੇ ਨੇ ਸੰਤਾਂ ਦੇ ਚਰਨ ਛੂਹੇ, ਤੇ ਕੁਝ ਦਿਨਾਂ ਮਗਰੋਂ ਉਨ੍ਹਾਂ ਦੀ ਅਰਧੰਗੀ ਉਨ੍ਹਾਂ ਪਾਸ ਆ ਗਈ, ਉਸ ਪਿਛੋਂ ਦੋਵੇਂ ਜੀਅ ਪ੍ਰਭੂ ਦੀ ਭਗਤੀ ਚੌਵੀ ਘੰਟੇ ਲੀਨ ਰਹਿਣ ਲਗ ਪਏ। ਇਹ ਬੜੀ ਪੁਰਾਤਨ ਕਥਾ ਹੈ। ਮੈਨੂੰ ਸੋਭਾ ਸਿੰਘ ਆਰਟਿਸਟ ਉਨ੍ਹਾਂ ਦੇ ਦਰਸ਼ਨਾਂ ਲਈ ਸੰਨ ੧੯੫੦ ਨੂੰ ਮਨੀ ਕਰਨ ਲੈ ਗਏ। ਉਸ ਮਹਾਂ ਤਪੱਸਵੀ ਦੇ ਦਰਸ਼ਨ ਕਰ ਅਸੀਂ ਦੋਵੇਂ ਗਦ ਗਦ ਹੋ ਗਏ।

ਪਰ ਜਿਸ ਘਟਨਾ ਦੀ ਮੈਂ ਗਲ ਕਰਨ ਲਗਾ ਹਾਂ, ਉਹ ੧੯੭੦-੭੫ ਵਿਚ ਵਾਪਰੀ। ਉਦੋਂ ਮਨੀ ਕਰਨ ਵਿਚ ਬੜੇ ਵਡੇ ਪੈਮਾਨੇ ਤੇ ਗੁਰਦਵਾਰੇ ਦੀਆਂ ਤਿੰਨ ਮੰਜ਼ਲਾਂ ਬਣ ਚੁਕੀਆਂ ਸਨ। ਸੰਗਤਾਂ ਹਰ ਸਾਲ ਲਖਾਂ ਦੀ ਗਿਣਤੀ ਵਿਚ ਉਥੇ ਪਹੁੰਚਦੀਆਂ ਸਨ। ਗੁਰੂ ਕਾ ਲੰਗਰ ਅਤੁਟ ਵਰਤਦਾ ਸੀ। ਸਿਖਾਂ ਤੋਂ ਬਿਨਾਂ ਹਜ਼ਾਰਾਂ, ਹਿੰਦੂ, ਮੁਸਲਮਾਨ, ਈਸਾਈ ਪਹਾੜਾਂ ਦੀ ਯਾਤਰਾ ਤੇ ਜਾਂਦਿਆਂ ਤੇ ਵਾਪਸ ਆਉਂਦਿਆਂ, ਉਥੇ ਹੀ ਲੰਗਰ ਛਕਿਆ ਕਰਦੇ ਸਨ। ਲੰਗਰ ਵਿਚ, ਸਟੀਲ ਦੀਆਂ ਥਾਲੀਆਂ ਤੇ ਕੌਲੇ ਚਾਹ ਤੇ ਪਾਣੀ ਪੀਣ ਲਈ ਆ ਗਏ ਸਨ।

ਸ਼ੰਭੂ ਨਾਥ ਨਾਂ ਦਾ ਇਕ ਸੇਵਕ ਲੰਗਰ ਦੀ ਸੇਵਾ ਕਰਦਾ ਸੀ। ਇਕ ਦਿਨ ਪਤਾ ਨਹੀਂ ਉਸ ਦੇ ਮਨ ਵਿਚ ਕਿਥੋਂ ਫਤੂਰ ਆ ਗਿਆ। ਉਸ ਨੇ ਲੰਗਰ ਦੇ ਕੌਲੇ ਇਕਠੇ ਕਰਨੇ ਸ਼ੁਰੂ ਕਰ ਦਿਤੇ। ਸੌ ਕੁ ਕੌਲਾ ਉਸ ਨੇ ਆਪਣੇ ਕਮਰੇ ਵਿਚ ਬੋਰੀ ਵਿਚ ਬੰਦ ਕਰਕੇ ਬੋਰੀ ਸੀ ਦਿਤੀ। ਇਕ ਦੋ ਦਿਨਾਂ ਦੀ ਛੁਟੀ ਲੈ ਕੇ ਉਹ ਬੋਰੀ ਸਮੇਤ ਭੌਂਤਰ ਜਾ ਪੁਜਾ। ਭੌਂਤਰ ਉਸ ਦਾ ਘਰ ਸੀ। ਭੌਂਤਰ ਸ਼ਹਿਰ ਵਿਚ ਬਹੁ ਗਿਣਤੀ ਨਾਮਧਾਰੀ ਸਿੰਘਾਂ ਦੀ ਹੈ। ਭੌਂਤਰ ਤੋਂ ਹੀ ਹੋ ਕੇ ਯਾਤਰੀ ਮਨੀ ਕਰਨ ਜਾਂਦੇ, ਆਂਦੇ ਸਨ। ਸ਼ੰਭੂ ਨਾਥ ਨੇ ਆਪਣੀ ਬੋਰੀ ਬਰਤਨਾਂ ਦੀ ਇਕ ਦੁਕਾਨ ਵਿਚ ਟਿਕਾ ਦਿਤੀ ਤੇ ਕੌਲੇ ਗਿਣ ਕੇ ਦੁਕਾਨਦਾਰ ਦੇ ਹਵਾਲੇ ਕਰ ਦਿਤੇ। ਦੁਕਾਨ-ਦਾਰ ਸਮਝ ਗਿਆ ਕਿ ਇਹ ਕੌਲੇ ਸ਼ੰਭੂ ਨਾਥ ਨੇ ਮਨੀ ਕਰਨ ਦੇ ਲੰਗਰ ਚੋਂ ਚੋਰੀ ਕੀਤੇ ਹਨ। ਉਸ ਨੇ ਕੌਲਿਆਂ ਦੀ ਕੀਮਤ ਦੋ ਸੌ ਰੁਪਏ ਪਾ ਕੇ ਸ਼ੰਭੂ ਨਾਥ ਨੂੰ ਸ਼ਾਮੀ ਆ ਕੇ ਮਾਇਆ ਲੈਣ ਲਈ ਕਹਿ ਦਿਤਾ। ਉਧਰ ਉਸ ਨੇ ਸੰਤ ਜੀ ਮਹਾਰਾਜ ਨੂੰ ਸਨੇਹਾ ਘਲ ਦਿਤਾ। ਇਕ ਜ਼ਰੂਰੀ ਕੰਮ ਹੈ, ਮਹਾਰਾਜ ਜੀ ਛੇਤੀ ਭੌਂਤਰ ਆ ਜਾਓ।"

ਸੰਤ ਜੀ, ਆਪਣੇ ਸਾਰੇ ਕੰਮ ਛਡਕੇ ਸੇਵਕ ਵਲੋਂ ਜ਼ਰੂਰੀ ਸੁਨੇਹਾ ਆਣ ਤੇ ਭੌਂਤਰ ਜਾ ਪੁਜੇ। ਦੁਕਾਨਦਾਰ ਸੰਤਾਂ ਦਾ ਅਨਨ ਸੇਵਕ ਸੀ। ਉਸ ਨੇ ਕੌਲਿਆਂ ਵਾਲੀ ਖੁਲ੍ਹੀ ਬੋਰੀ ਵਲ ਇਸ਼ਾਰਾ ਕਰਕੇ ਕਿਹਾ, "ਮਹਾਰਾਜ ਜੀ! ਤੁਹਾਡਾ ਸੇਵਕ ਸ਼ੰਭੂ ਇਹ ਕੌਲੇ ਲੰਗਰ 'ਚੋਂ ਚੁਰਾ ਕੇ ਵੇਚ ਗਿਆ ਹੈ। ਕੌਲਿਆਂ ਦੀ ਬਣਦੀ ਰਕਮ ਦੋ ਸੌ ਰੁਪਏ ਦਾ

ਸ਼ਾਮੀਂ ਲਾਰਾ ਲਾਕੇ ਮੈਂ ਆਪ ਨੂੰ ਬੁਲਾਇਆ ਹੈ । ਹੁਣ ਤੁਸੀਂ ਆਪਣੇ ਚੋਰ.........।"

ਸੰਤ ਜੀ ਦੁਕਾਨਦਾਰ ਦੀ ਗੱਲ ਕੱਟ ਕੇ ਵਿਚੋਂ ਹੀ ਬੋਲ ਉਠੇ, "ਗੁਰਮੁਖਾ, ਸ਼ੰਭੂ ਨੂੰ ਪੈਸੇ ਦਿਤੇ ਨੇ ਕਿ ਨਹੀਂ ?"

ਦੁਕਾਨਦਾਰ —ਹਾਲੀਂ ਨਹੀਂ ਦਿਤੇ ਮਹਾਰਾਜ, ਪਹਿਲਾਂ ਤੁਸੀਂ ਆਪਣਾ ਚੋਰ ਸੰਭਾਲੋ..... !"

ਸੰਤ ਜੀ ਮਹਾਰਾਜ ਬੋਲੇ—"ਸ਼ੰਭੂ ਨਾਥ ਦੀ ਬਣਦੀ ਰਕਮ ਫੌਰਨ ਉਸ ਦੇ ਹਵਾਲੇ ਕਰ .....ਪਤਾ ਨਹੀਂ ਉਹ ਵਿਚਾਰਾ ਕਿਸ ਮੁਸ਼ਕਲ ਵਿਚ ਫਸਿਆ ਹੋਇਆ ਹੋਣੈ ।"

ਇਸ ਪਿਛੋਂ ਸੰਤ ਜੀ ਮੁੜ ਬੋਲੇ—"ਗੁਰਮੁਖਾ, ਇਸ ਨਿੱਕੀ ਜਿਹੀ ਗੱਲ ਖਾਤਰ ਤੂੰ ਸਾਨੂੰ ਇਥੇ ਬੁਲਾਣ ਦਾ ਕਸ਼ਟ ਕੀਤਾ ਹੈ, ਹੁਣ ਸਾਨੂੰ ਆਗਿਆ ਦੇਹ ।"

ਇਹ ਕਹਿਕੇ ਸੰਤ ਜੀ ਵਾਪਸ ਪਰਤ ਗਏ । ਦੁਕਾਨ-ਦਾਰ ਹੱਕਾ-ਬੱਕਾ ਹੋ ਕੇ ਉਨ੍ਹਾਂ ਰਾਹਾਂ ਵਲ ਵੇਖ ਰਿਹਾ ਸੀ ਜਿਨਾਂ ਰਾਹਾਂ ਤੇ ਸੰਤ ਜੀ ਤੁਰ ਗਏ ਸਨ । ਕਿਥੇ ਉਸ ਨੇ ਸੋਚਿਆ ਸੀ ਕਿ ਸੰਤ ਜੀ ਨੂੰ ਚੋਰ ਫੜਾ ਦਿਆਂਗਾ, ਉਹ ਆਪਣੇ ਸੇਵਕਾਂ ਤੋਂ ਉਸਨੂੰ ਕੁਟਾਪਾ ਚਾੜ੍ਹਨਗੇ । ਉਸ ਮਗਰੋਂ ਸ਼ੰਭੂ ਨਾਥ ਪੁਲਸ ਦੇ ਹਵਾਲੇ ਕਰ ਦਿਤਾ ਜਾਵੇਗਾ । ਸ਼ੰਭੂ ਨਾਥ ਚੋਰ ਨੂੰ ਅਵੱਸ਼ ਹੀ ਦੋ-ਚਾਰ-ਦਸ ਸਾਲ ਦੀ ਕੈਦ ਠੁਕ ਜਾਵੇਗੀ.....ਤੇ ਕਿਥੇ ਸੰਤ ਜੀ ਨੇ ਮੈਨੂੰ ਝਾੜ ਪਾ ਦਿਤੀ ਹੈ ਕਿ ਸ਼ੰਭੂ ਨਾਥ ਦੀ ਬਣਦੀ ਮਾਇਆ ਉਸੇ ਵਕਤ ਕਿਉਂ ਨਹੀਂ ਅਦਾ ਕੀਤੀ । ਇਹ ਸੋਚ ਮਹਾਂਪੁਰਸ਼ਾਂ ਅਗੇ ਉਸ ਦਾ ਸਿਰ ਝੁਕ ਗਿਆ ।

ਸ਼ਾਮੀਂ ਸ਼ੰਭੂ ਨਾਥ ਦੁਕਾਨ ਤੇ ਆਇਆ, ਤਾਂ ਬਿਨਾਂ ਕੁਝ ਕਹੇ ਸੁਣੇ ਸੰਤ ਜੀ ਦੀ ਆਗਿਆ ਅਨੁਸਾਰ ਉਸ ਨੂੰ ਦੁਕਾਨਦਾਰ ਨੇ ਦੋ ਸੌ ਰੁਪਏ ਫੜਾ ਦਿਤੇ ।

ਅਗਲੇ ਦਿਨ ਦੁਕਾਨਦਾਰ ਨੇ ਕੋਲਿਆਂ ਦੀ ਭਰੀ ਬੋਰੀ ਮਨੀਕਰਨ ਦੇ ਲੰਗਰ ਘੱਲ ਦਿਤੀ ।

ਸਮਾਂ ਗੁਜ਼ਰਦਾ ਗਿਆ, ਗੁਜ਼ਰਦਾ ਗਿਆ । ਛੇ ਮਹੀਨਿਆਂ ਮਗਰੋਂ ਇਕ ਦਿਨ ਸਵੇਰੇ ਸਵੇਰੇ ਸ਼ੰਭੂ ਨਾਥ ਮਨੀਕਰਨ ਪੁਜਾ । ਸੰਤ ਜੀ ਉਸ ਵੇਲੇ ਲੰਗਰ ਦੀ ਸੇਵਾ ਵਿਚ ਲਗੇ ਹੋਏ ਸਨ । ਸ਼ੰਭੂ ਨਾਥ ਸੰਤ ਜੀ ਦੇ ਪੈਰੀਂ ਡਿਗ ਪਿਆ । ਸੰਤ ਜੀ ਨੇ ਆਪਣੇ ਕਦਮਾਂ ਤੋਂ ਉਠਾ ਕੇ ਉਸ ਤੋਂ ਦੁਖ-ਸੁਖ ਦੀ ਗੱਲ ਪੁਛੀ । ਪਰ ਉਹ ਰੋਈ ਜਾਵੇ, ਰੋਈ ਜਾਵੇ । ਉਸ ਦੀ ਪਿੱਠ ਤੇ ਥਾਪੜਾ ਦੇ ਕੇ ਸੰਤ ਜੀ ਨੇ ਪੁਛਿਆ—"ਕੀ ਗੱਲ ਹੈ ਸ਼ੰਭੂ ?"

ਸ਼ੰਭੂ ਨਾਥ ਨੇ ਰੋਂਦਿਆਂ ਹੋਇਆਂ ਕੋਲਿਆਂ ਦੀ ਚੋਰੀ ਵਾਲੀ ਗੱਲ ਦੱਸੀ । ਸੰਤ ਜੀ ਉਦੋਂ ਤੀਕ ਸਭ ਕੁਝ ਭੁਲ-ਭੁਲਾ ਗਏ ਸਨ । ਉਹ ਕਹਿਣ ਲਗੇ—"ਬੇਟੇ ! ਕੋਈ ਗੱਲ ਨਹੀਂ, ਕੋਈ ਚੀਜ਼ ਚਾਹੀਦੀ ਹੈ......ਬਿਸਤਰੇ ਬਾਲੀਆਂ ਕੋਲੇ.....ਜਾਂ ਪੈਸੇ ਆਦਿ, ਜਿਸ ਵਸਤ ਦੀ ਲੋੜ ਹੈ, ਲੈ ਜਾ ।"

ਸ਼ੰਭੂ ਆਪਣੀ ਕੀਤੀ ਚੋਰੀ ਦੀ ਮਾਫ਼ੀ ਮੰਗੇ । ਸੰਤ ਜੀ ਉਸ ਦੀ ਪਿੱਠ ਤੇ ਥਾਪੜਾ ਦੇਕੇ ਉਸ ਦਾ ਹੌਂਸਲਾ ਵਧਾਉਣ । ਇਸ ਮਗਰੋਂ ਉਸ ਨੂੰ ਉਨ੍ਹਾਂ ਨੇ ਪਹਿਲਾਂ ਵਾਂਗ ਲੰਗਰ ਦੀ ਸੇਵਾ ਬਖਸ਼ ਦਿਤੀ, ਪਰ ਕੋਲਿਆਂ ਦੀ ਗੱਲ ਕਦੀ ਨਾ ਯਾਦ ਕਰਾਈ । ਇਹ ਕਿਰਦਾਰ ਸੀ ਮਹਾਂ-ਪੁਰਸ਼ ਸੰਤ ਨਾਰਾਇਣ ਹਰੀ ਜੀ ਦਾ ।

ਜਦੋਂ ਸੰਨ ੧੯੭੯ ਵਿਚ ਮੈਂ ਸੰਤ ਜੀ ਦੇ ਚੌਥੀ ਵਾਰ ਦਰਸ਼ਨ ਕਰਨ ਗਿਆ ਤਾਂ ਉਨ੍ਹਾਂ ਦੇ ਉਸੇ ਸੇਵਕ ਨੇ ਇਹ ਕਥਾ ਮੈਨੂੰ ਸੁਣਾਈ, ਜਿਸ ਪਾਸ ਸ਼ੰਭੂ ਨਾਥ ਕੋਲੇ ਵੇਚ ਗਿਆ ਸੀ । ਸੰਤ ਜੀ ਮਹਾਰਾਜ ਦੀ ਉਪ੍ਰੋਕਤ "ਨਿੱਕੀ ਜਿਹੀ ਗੱਲ" ਸੁਣ ਕੇ ਉਨ੍ਹਾਂ ਦੇ ਚਰਨਾਂ ਵਿਚ ਮੇਰਾ ਸਿਰ ਝੁਕ ਗਿਆ ।

# ਇਲੀਆਸ ਘੁੰਮਣ ਨਾਲ ਬਿਤਾਏ ੩ ਦਿਨ

— ਜੰਗ ਬਹਾਦਰ ਸਿੰਘ ਘਈ

ਪਾਕਿਸਤਾਨ ਦੀ ਧਰਤੀ ਦੀ ਹਰ ਵਸਤ ਨਾਲ ਜਿਸਨੂੰ ਅੰਤਾਂ ਦਾ ਮੋਹ ਹੈ—ਗੁਰਦਵਾਰੇ ਹੋਣ ਜਾਂ ਮਸਜਿਦ, ਸਿੱਖ ਹੋਣ ਜਾਂ ਮੁਸਲਮਾਨ, ਸਾਰੇ ਉਸ ਨੂੰ ਆਪਣੇ ਲਗਦੇ ਹਨ, ਗੁਰਦਵਾਰਿਆਂ ਬਾਰੇ ਬਹੁਤ ਹੀ ਵਿਸਥਾਰ ਵਿਚ ਜਾ ਕੇ ਲਿਖਣਾ, ਉਸ ਨੂੰ ਇਉਂ ਲਗਦਾ ਹੈ, ਜਿਵੇਂ ਕਿ ਉਸ ਦਾ ਜਨਮ ਹੀ ਇਸੇ ਲਈ ਹੋਇਆ ਹੈ। ਗੁਰੂ ਨਾਨਕ ਦੇਵ ਜੀ ਦੀਆਂ ਉਦਾਸੀਆਂ ਤੋਂ ਪਿੰਡਾਂ ਦੇ ਰਾਹਾਂ ਤੇ ਚੱਕਰ ਲਗਾ ਲਗਾ ਕੇ ਉਸ ਮਹਾਂ-ਪੁਰਸ਼ ਦੇ ਪੈਰਾਂ ਦੇ ਨਿਸ਼ਾਨ ਲਭਦਾ ਫਿਰਦਾ ਹੈ, ਕਿੱਤੇ ਵਜੋਂ ਇੰਜੀਨੀਅਰ (ਐਸ. ਡੀ. ਓ.) ਹੋ ਕੇ ਵੀ ਸਾਹਿਤ ਲਿਖੇ ਤੇ ਪੜ੍ਹੇ ਬਿਨ੍ਹਾਂ ਜੀਅ ਨਹੀਂ ਸਕਦਾ, ਉਸਨੂੰ ਇਲੀਆਸ ਘੁੰਮਣ ਕਹਿੰਦੇ ਹਨ।

੩੧ ਮਈ ੧੯੯੫ ਨੂੰ ਡੇਹਰਾ ਸਾਹਿਬ ਲਾਹੌਰ ਵਿਖੇ ਪਹੁੰਚ ਕੇ ਘੁੰਮਣ ਨੂੰ ਜਿਸ ਬਾਰੇ ਤੇ ਜਿਸ ਵਲੋਂ ਲਿਖਿਆ ਕਾਫੀ ਕੁਝ ਪੜ੍ਹਿਆ ਸੀ ਮਿਲਣ ਨੂੰ ਦਿਲ ਕੀਤਾ। 'ਨਾਗਮਣੀ' ਤੇ 'ਅਜੀਤ' ਰਾਹੀਂ ਛਪ ਕੇ ਉਹ ਸਾਨੂੰ ਆਪਣਾ ਲਗਣ ਲਗ ਪਿਆ। ਸਾਡੇ ਗੁਰਧਾਮਾਂ ਬਾਰੇ ਜਿੰਨਾ ਵਿਸਥਾਰ ਵਿਚ ਉਸ ਨੇ ਲਿਖਿਆ ਹੈ, ਇੰਨਾ ਸ਼ਾਇਦ ਸ਼੍ਰੋਮਣੀ ਕਮੇਟੀ ਪਾਸ ਵੀ ਰਿਕਾਰਡ ਨਹੀਂ। ਉਸ ਦੇ ਦਫ਼ਤਰ ਪੁਜ ਕੇ ਉਸਨੂੰ ਦਸਿਆ ਕਿ ਮੈਂ ਤੁਹਾਡਾ ਧੰਨਵਾਦ ਕਰਨ ਆਇਆ ਹਾਂ ਕਿ ਤੁਸੀਂ ਸਾਨੂੰ ਸਾਡੇ ਗੁਰਧਾਮਾਂ ਬਾਰੇ ਜਾਣਕਾਰੀ ਦੇ ਰਹੇ ਹੋ ਜੋ ਕਿ ਪਾਕਿਸਤਾਨ ਵਿਚ ਰਹਿ ਗਏ ਹਨ। ਕਮਾਲ ਦਾ ਇਨਸਾਨ ਹੈ, ਇਲੀਆਸ ਘੁੰਮਣ, ਘੜੀ ਪਲ ਵਿਚ ਹੀ ਇਸ ਤਰ੍ਹਾਂ ਵਾਕਫ ਹੋ ਗਿਆ, ਜਿਵੇਂ ਕਿ ਅਸੀਂ ਬਹੁਤ ਪੁਰਾਣੇ ਇਕ ਦੂਜੇ ਨੂੰ ਜਾਣਦੇ ਹੋਈਏ। ਦੋਨਾਂ ਪਾਸਿਆਂ ਤੋਂ ਹੀ ਫੋਟੋ ਖਿਚਣ ਦਾ ਅਦਾਨ ਪ੍ਰਦਾਨ ਹੋਇਆ। ਸਵੇਰ ਤੋਂ ਸ਼ਾਮ ਤਕ ਆਪਣੇ ਸ਼ਹਿਰ 'ਚ ਘੁਮਾਇਆ ਵੀ ਤੇ ਸਾਹਿਤਕ ਸਫਰ ਬਾਰੇ ਵੀ ਦਸਿਆ।

ਘੁੰਮਣ ਦਾ ਜਨਮ ੨੫ ਅਗਸਤ ੧੯੬੧ ਨੂੰ ਚੱਕ ਸਤੀਆਂ, ਤਹਿਸੀਲ ਵਜ਼ੀਰਾਬਾਦ ਜ਼ਿਲਾ ਗੁਜਰਾਂਵਾਲਾ ਵਿਖੇ ਚੌਧਰੀ ਸਰਦਾਰ ਖ਼ਾਂ ਘੁੰਮਣ ਤੇ ਸਦੀਨਾ ਬੀਬੀ ਘਰ ਹੋਇਆ। ਉਸ ਦੇ ਮਾਤਾ ਪਿਤਾ ਬਿਲਕੁਲ ਅਨਪੜ੍ਹ ਸਨ ਤੇ ਹੁਣ ਇਸ ਦੁਨੀਆਂ ਤੇ ਨਹੀਂ ਰਹੇ। ਉਸਦੇ ਚਾਰ ਭਰਾ ਹਨ—ਦੋ ਡਾਕਟਰ, ਇਕ ਹੋਰ ਇੰਜੀਨੀਅਰ ਹੈ ਤੇ ਇਕ ਐਮ. ਏ. ਪੜ੍ਹ ਰਿਹਾ ਹੈ, ਪਿਤਾ ਜ਼ਿਮੀਂਦਾਰ ਸਨ। ਇੰਟਰ ਤਕ ਵਜ਼ੀਰਾਬਾਦ ਪੜ੍ਹਿਆ ਤੇ ਬੀ. ਐਸ. ਸੀ. ਗੌਰਮਿੰਟ ਕਾਲਜ ਲਾਹੌਰ ਤੋਂ, ਇਲੈਕਟਰੌਨਿਕਸ ਵਿਚ ਇੰਜੀਨੀਰਿੰਗ ਦੀ ਡਿਗਰੀ ਕਰਾਚੀ ਐਨ. ਈ. ਡੀ. ਯੂਨੀਵਰਸਿਟੀ ਤੋਂ ਪਾਸ ਕੀਤੀ।

ਪੰਜਾਬੀ ਸਾਹਿਤ ਨਾਲ ਪਿਆਰ ਉਸਨੂੰ ਕਾਲਜ ਦੇ ਦਿਨਾਂ ਤੋਂ ਹੀ ਉਮੱਡ ਪਿਆ ਤੇ ਉਸਨੇ ''ਸਹਿਰ'' (ਸਵੇਰ) ਨਾਂ ਦਾ ਮੈਗਜ਼ੀਨ ਸ਼ੁਰੂ ਕੀਤਾ ਜੋ ਕਿ ਮਾਸਕ ਸੀ। ''ਸੋਹਣੀ ਧਰਤੀ'' ਨਾਂ ਦਾ ਵਾਰਸ਼ਿਕ ਰਸਾਲਾ ਉਦੋਂ ਹੀ ਸ਼ੁਰੂ ਕੀਤਾ ਜੋ ਕਿ ਅਜੇ ਵੀ ਚਲ ਰਿਹਾ ਹੈ। ਕਾਲਜ ਵਿਚ ਇਕ ਪੰਜਾਬੀ ਅਦਬੀ ਸੋਸਾਇਟੀ ਬਣਾਈ, ਜਿਸ ਰਾਹੀਂ ਸਾਰੇ ਸੰਸਾਰ ਦੇ ਪੰਜਾਬੀਆਂ ਨੂੰ ਹੋਕਾ ਦਿਤਾ ਕਿ ਅਸੀਂ ਸਭ ਭਾਈ ਭਾਈ ਹਾਂ। ਸਾਰੀ ਦੁਨੀਆਂ ਦੇ ਪੰਜਾਬੀ ਲੇਖਕਾਂ ਨੂੰ ਚਿਠੀਆਂ ਲਿਖ ਕੇ ਸਹਿਯੋਗ ਮੰਗਿਆ। ਇਸੇ ਦੌਰਾਨ ਗੁਰਮੁਖੀ ਲਿਪੀ ਸਿਖ ਲਈ। ਗੌਰਮਿੰਟ ਕਾਲਜ ਲਾਹੌਰ ਦਾ ਇਕ ਪ੍ਰੋਫੈਸਰ ਜਿਸਨੂੰ ਆਪ ਗੁਰਮੁਖੀ ਨਹੀਂ ਸੀ ਆਉਂਦੀ, ਪਰ ਉਸਨੇ ਘੁੰਮਣ ਨੂੰ ਗੁਰਮੁਖੀ ਸਿਖਣ ਦੀ ਚੇਟਕ ਲਾ ਦਿਤੀ। ਸ਼ੁੱਧ ਗੁਰਮੁਖੀ ਉਸਨੇ ਆਪ ਹੀ ਕਾਇਦਾ ਪੜ੍ਹ ਕੇ ਲਿਖਣੀ ਤੇ ਪੜ੍ਹਨੀ ਸਿਖ ਲਈ। ਘੁੰਮਣ ਨੇ ਦੂਸਰੇ ਰਸਾਲਿਆਂ ਨੂੰ ਵੀ ਇਸੇ ਦੌਰਾਨ ਗੁਰਮੁਖੀ ਵਿਚ ਆਪਣੀਆਂ ਰਚਨਾਵਾਂ ਭੇਜਣੀਆਂ ਸ਼ੁਰੂ ਕਰ ਦਿਤੀਆਂ, ਜਿਸ ਦਾ ਉਸ ਨੂੰ ਚੰਗਾ ਹੁੰਗਾਰਾ ਮਿਲਿਆ। ਪੰਜਾਬੀ ਸਾਇੰਸ ਬੋਰਡ ਕਾਇਮ ਕੀਤਾ, ਜਿਸ ਦਾ ਮੁਖ ਨਿਸ਼ਾਨਾ ਪੰਜਾਬੀ ਜ਼ਬਾਨ ਨੂੰ ਪੜ੍ਹਾਈ ਦਾ ਮੁਖ ਵਿਸ਼ਾ ਬਨਾਉਣਾ ਹੈ, ਪੰਜਾਬੀ ਸਭਿਆਚਾਰ ਨੂੰ ਤਰੱਕੀ ਦਿਵਾਉਣਾ, ਵਿਰਸੇ ਵਿਚ ਮਿਲੀਆਂ ਸਾਹਿਤਕ ਰਚਨਾਵਾਂ ਦੀ ਸੰਭਾਲ, ਗੁਰਦਵਾਰਿਆਂ ਦੀ ਸੰਭਾਲ ਤੇ ਉਹਨਾਂ ਦੀ ਖੋਜ ਵੀ ਇਸੇ ਪਿੜ ਵਿਚ ਸ਼ਾਮਲ ਹਨ। ਗੁਰਦਵਾਰਿਆਂ ਬਾਰੇ ਲੇਖ ਉਸੇ ਖੋਜ ਦੀ ਇਕ ਕੜੀ ਹੈ। ਬੁਲ੍ਹੇ ਸ਼ਾਹ, ਵਾਰਿਸ ਸ਼ਾਹ ਤੇ ਕਰੀਬ ੨੦ ਹੋਰ ਸੂਫੀ ਕਵੀ ਹਨ, ਜਿਨ੍ਹਾਂ ਦੇ ਨਾਂ ਤੇ ਉਹਨਾਂ ਦੇ ਉਰਸ ਤੇ ਕਾਨਫਰੰਸ ਕੀਤੀ ਜਾ ਰਹੀ ਹੈ। ਪਰਚੇ ਤਿਆਰ ਕਰਵਾਉਣੇ, ਬਹਿਸ ਕਰਨੀ ਤੇ ੫ ਤੋਂ ੧੦ ਹਜ਼ਾਰ ਆਮ ਵਿਅਕਤੀ ਇਕਠੇ ਕਰਕੇ ਇਹਨਾਂ ਸੂਫੀਆਂ ਦੇ ਕਲਾਮ ਨੂੰ ਜ਼ਿੰਦਾ ਰਖਿਆ ਜਾ ਰਿਹਾ ਹੈ। ਕਸੂਰ ਵਿਚ ਬੁਲ੍ਹੇ ਸ਼ਾਹ ਦੀ

ਯਾਦ ਵਿਚ ਲਾਇਬਰੇਰੀ ਕਾਇਮ ਕੀਤੀ ਹੈ, ਜਿਸ ਵਿਚ ਸਰਕਾਰ ਨੇ ਵੀ ੫ ਕੁ ਲੱਖ ਰੁਪਏ ਦੀ ਮਦਦ ਕੀਤੀ ਹੈ। ਜੰਡਿਆਲਾ ਸ਼ੇਰਾ (ਸ਼ੇਖੂਪੁਰਾ) ਵਿਖੇ ਵਾਰਿਸ ਸ਼ਾਹ ਤੇ ਪਾਕ-ਪਟਨ ਵਿਚ ਸ਼ੇਖ ਫਰੀਦ ਦੀ ਵੀ ਇਸੇ ਤਰ੍ਹਾਂ ਯਾਦਗਾਰ ਬਣਾਈ ਹੈ। ਘੁੰਮਣ ਅਨੁਸਾਰ ਪੰਜਾਬੀ ਸਾਇੰਸ ਬੋਰਡ ਮਾਡਰਨ ਯੁਗ ਨਾਲ ਚਲਣ ਦੀ ਇਕ ਕੋਸ਼ਿਸ਼ ਹੈ। ਸਾਡਾ ਨਿਸ਼ਾਨਾ ਹੈ ਕਿ ਦੁਨੀਆਂ ਦਾ ਸਾਰਾ ਗਿਆਨ ਪੰਜਾਬੀ ਵਿਚ ਲਿਆਂਦਾ ਜਾਵੇ।

ਘੁੰਮਣ ਨੇ ੧੯੬੯ ਵਿਚ ਪੰਜਾਬੀ ਨੂੰ ਹੋਰ ਹਰਮਨ ਪਿਆਰਾ ਬਨਾਉਣ ਲਈ ਸਾਇੰਸ ਵਿਗਿਆਨ ਦੀ ਪੰਜਾਬੀ 'ਚ ਪੁਸਤਕ 'ਰਾਡਾਰ' ਛਾਪੀ, ਜਿਸਨੂੰ ਗਵਰਨਰ ਨੇ ਪਹਿਲਾ ਪੁਰਸਕਕਾਰ ਦਿਤਾ। ਆਮ ਲੋਕਾਂ ਨੂੰ ਨਿੱਤ ਦੀਆਂ ਵਸਤਾਂ ਦੀਆਂ ਪੰਜਾਬੀ ਵਿਚ ਜਾਣਕਾਰੀ ਦੇਣ ਲਈ ਉਸ ਨੇ ੪-੫ ਕਿਤਾਬਾਂ ਹੋਰ ਛਪਵਾਈਆਂ ਹਨ। "ਭਗਵਾਨ ਸ਼ਿਕਾਰੀ" ਕਹਾਣੀ ਸੰਗ੍ਰਹਿ ਉਸ ਨੇ ਸ਼ਿਕਾਰੀਆਂ ਦੀ ਜ਼ਿੰਦਗੀ ਬਾਰੇ ਲਿਖਿਆ। 'ਸਾਇੰਸ ਬਾਲਾਂ ਲਈ', ਹਿਸਾਬ, ਹਿਸਾਬ-ਕਿਤਾਬ, ਕੈਮਿਸਟਰੀ ਉਸ ਦੀਆਂ ਹੋਰ ਪੁਸਤਕਾਂ ਹਨ। ਉਸ ਦੀਆਂ ਹੁਣ ਤਕ ੧੫ ਕਿਤਾਬਾਂ ਛਪ ਚੁਕੀਆਂ ਹਨ ਤੇ ਹੁਣ ਇਹਨਾਂ ਦੀ ਛਪਾਈ ਵਿਚ ਸਰਕਾਰੀ ਮਦਦ ਵੀ ਮਿਲਣੀ ਸ਼ੁਰੂ ਹੋ ਗਈ ਹੈ।

ਇਕ ਵੱਖਰੇ ਬੈਨਰ ਰਵੇਲ ਗਰੁਪ ਆਫ ਪਬਲੀਕੇਸ਼ਨ ਅਧੀਨ ਮਾਸਕ ਪੱਤਰ "ਰਵੇਲ" ਛਾਪ ਕੇ ਘੁੰਮਣ ਸਾਹਿਬ ਨੇ ਹੋਰ ਸਾਹਿਤਕਾਰਾਂ ਨੂੰ ਵੀ ਛਾਪਣ ਤੇ ਉਨ੍ਹਾਂ ਦੀ ਹੌਂਸਲਾ ਅਫਜ਼ਾਈ ਦਾ ਸਾਧਨ ਬਣਾ ਰਖਿਆ ਹੈ। ਇਕ ਹੋਰ ਦੋ ਮਾਸਕ ਪੱਤਰ ਮੀਟੀ ਵੀ ਛਾਪ ਰਹੇ ਹਨ। ਇਸ ਪਬਲੀਕੇਸ਼ਨ ਦਾ ਇਕ ਹੋਰ ਕੰਮ ਬਾਹਰਲੇ ਲੇਖਕਾਂ ਦੀਆਂ ਰਚਨਾਵਾਂ ਨੂੰ ਛਾਪਣਾ ਹੈ। ਦੂਜੀਆਂ ਭਾਸ਼ਾਵਾਂ ਦੇ ਬਾਹਰਲੇ ਲੇਖਕਾਂ ਦੀਆਂ ਚੰਗੀਆਂ ਰਚਨਾਵਾਂ ਦਾ ਅਨੁਵਾਦ ਛਾਪਣਾ ਵੀ ਇਨ੍ਹਾਂ ਨੇ ਆਪਣੇ ਜ਼ੁੰਮੇ ਲਿਆ ਹੋਇਆ ਹੈ। ਪੰਜਾਬੀ ਦੀਆਂ ਕਾਨਫਰੰਸਾਂ, ਮੇਲੇ ਕਰਵਾਉਣੇ ਤੇ ਜਲੂਸ ਕਢਕੇ ਲੋਕਾਂ ਵਿਚ ਜਾਗ੍ਰਤਾ ਲਿਆਉਣੀ ਵੀ ਇਸ ਸੰਸਥਾ ਦੇ ਧਿਆਨ ਗੋਚਰੇ ਹੈ। ਇਸ ਪਬਲੀਕੇਸ਼ਨ ਦੇ ਚੇਅਰਮੈਨ ਖੁਦ ਘੁੰਮਣ ਸਾਹਿਬ ਆਪ ਹੀ ਹਨ।

ਪੰਜਾਬੀ ਨੂੰ ਸਰਕਾਰੀ ਤੌਰ ਤੇ ਵਿਦਿਆ ਦਾ ਮਾਧਿਅਮ ਬਨਵਾਉਣ ਲਈ ਘੁੰਮਣ ਬੇਹੱਦ ਯਤਨਸ਼ੀਲ ਹੈ। ਇਹਨਾਂ ਨੇ ਪੰਜਾਬੀ ਅਦਬੀ ਬੋਰਡ ਇਕ ਸੰਸਥਾ ਬਨਾਈ ਹੈ, ਜਿਸ ਨੂੰ ਕਿ ਸਰਕਾਰੀ ਮਾਨਤਾ ਪ੍ਰਾਪਤ ਹੈ। ਇਹ ੩੦੦ ਤੋਂ ਵਧ ਪੁਸਤਕਾਂ ਛਾਪ ਚੁਕਾ ਹੈ। ਬੋਰਡ ਨੇ "ਜਨੌਰ ਬਾਤਾਂ" (੫੦ ਕਹਾਣੀਆਂ ਦਾ ਸੰਗ੍ਰਹਿ) ਛਾਪੀ ਹੈ ਤੇ "ਪੰਜ ਫੁਲਾਂ ਰਾਣੀ" ਛਪ ਰਹੀ ਹੈ। ਰਵੇਲ ਪਬਲੀਕੇਸ਼ਨ ਵਲੋਂ ਹੀ "ਪੁਰਾਣਾ ਪਿੰਡ" ਮਿਟੀ ਵਾਜਾਂ ਮਾਰਦੀ" ਦੋ ਨਾਵਲਿਟ ਛਪ ਚੁਕੇ ਹਨ। "ਪੁਰਾਣਾ ਪਿੰਡ" ਲਈ ਪੰਜਾਬ ਅਸੰਬਲੀ ਦੇ ਸਪੀਕਰ ਨੇ ਉਹਨਾਂ ਨੂੰ ਅਮੀਰ ਸ਼ਾਹ ਐਵਾਰਡ ਵੀ ਪ੍ਰਦਾਨ ਕੀਤਾ ਹੈ, ਪਾਕਿਸਤਾਨ ਦੇ ਰਾਸ਼ਟਰਪਤੀ ਸ. ਫਰੂਖ ਅਹਿਮਦ ਲੰਗਾਰੀ ਨੇ ੧੯੯੪ ਵਿਚ ਦੇਸ਼ ਦਾ ਸਭ ਤੋਂ ਵੱਡਾ ਐਵਾਰਡ "ਵਾਰਿਸ਼ ਸ਼ਾਹ ਐਵਾਰਡ" ਘੁੰਮਣ ਸਾਹਿਬ ਨੂੰ ਦਿਤਾ ਹੈ, ਜਿਸ ਵਿਚ ੪੦,੦੦੦ ਰੁਪਏ ਨਗਦ ਮਿਲੇ।

ਅੰਮ੍ਰਿਤਾ ਪ੍ਰੀਤਮ ਵੀ ਘੁੰਮਣ ਦਾ ਕਹਾਣੀ ਸੰਗ੍ਰਹਿ "ਪਿੰਡ ਦੀ ਲੱਜ" ਛਾਪ ਰਹੀ ਹੈ। ਅਦਾਰਾ ਪੰਜਾਬੀ ਬੋਲੀ ਤੇ ਸਭਿਆਚਾਰ ਲਾਹੌਰ ਵੀ ਇਹੀ ਸੰਗ੍ਰਹਿ ਛਾਪ ਰਿਹਾ ਹੈ।

ਘੁੰਮਣ ਨੇ ਬੜੀ ਸ਼ਿੱਦਤ ਨਾਲ ਕਿਹਾ ਕਿ ਜਿਸ ਕੰਮ ਵਿਚ ਮੇਰਾ ਆਪਾ ਖੁਸ਼ ਹੁੰਦਾ ਹੈ ਉਹ ਕੰਮ ਮੈਂ ਜ਼ਰੂਰ ਕਰਦਾ ਹਾਂ ਤੇ ਗੁਰਦਵਾਰਿਆਂ ਦੀ ਖੋਜ ਕਰਨੀ ਤੇ ਉਹਨਾਂ ਬਾਰੇ ਲਿਖਣਾ ਮੇਰੇ ਲਈ ਇਉਂ ਹੈ, ਜਿਵੇਂ ਕਿ ਮੈਂ ਰੋਜ਼ ਡਿਊਟੀ ਤੇ ਜ਼ਰੂਰ ਜਾਣਾ ਹੈ ਤੇ ਖਾਣਾ ਵੀ ਖਾਣਾ ਹੈ ਤੇ ਗੁਰਦਵਾਰਿਆਂ ਬਾਰੇ ਜਾਣਕਾਰੀ ਭਰਪੂਰ ਲੇਖ ਲਿਖਣੇ ਹਨ। ਇਕਬਾਲ ਕੈਸਰ ਨੂੰ ਵੀ ਉਹਨਾਂ ਨੇ ਮਿਲਾਇਆ, ਜੋ ਕਿ ਕਿੱਤੇ ਵਜੋਂ ਅਧਿਆਪਕ ਹਨ ਪਰ ਰੇਡੀਓ ਤੇ ਗੁਰਬਾਣੀ ਦੇ ਅਰਥ ਵੀ ਕਰਦੇ ਹਨ ਤੇ ਗੁਰਦਵਾਰਿਆਂ ਬਾਰੇ ਜਾਣਕਾਰੀ ਹਾਸਲ ਕਰਨ ਲਗਿਆਂ ਉਹਨਾਂ ਦੇ ਨਾਲ ਜਾਂਦੇ ਹਨ। ਘੁੰਮਣ ਜੀ ਆਪ ਵੀ ਐਤਵਾਰ ਭਾਰਤੀ ਸਮੇਂ ਮੁਤਾਬਕ ੭ ਤੋਂ ੭.੩੦ ਤਕ ਰੇਡੀਓ ਤੋਂ ਪ੍ਰੋਗਰਾਮ ਦੇ ਰਹੇ ਹਨ।

ਘੁੰਮਣ ਦਾ ਕਹਿਣਾ ਹੈ ਕਿ "ਮੈਂ ਧਰਮ ਅਤੇ ਧਰਤੀ ਦੀਆਂ ਲਕੀਰਾਂ ਨੂੰ ਨਹੀਂ ਮੰਨਦਾ। ਜਿਹੜੇ ਮੇਰੇ ਮਿਸ਼ਨ ਵਿਚ ਮੇਰਾ ਸਾਥ ਦੇਣਗੇ, ਉਹ ਮੇਰੇ ਹਨ, ਬਾਕੀ ਦੇ ਨਹੀਂ। ਅਜਿਹੀਆਂ ਵੰਡਾਂ ਫਜ਼ੂਲ ਹਨ। ਇਹ ਵੰਡਾਂ ਰਾਜਨੀਤਕ ਲੋਕਾਂ ਵਾਸਤੇ ਹਨ ਮੇਰੇ ਵਾਸਤੇ ਨਹੀਂ।"

ਡਬਲਯੂ. ਜੀ. ੪੧੨/੩ ਨਕੋਦਰ ਰੋਡ
ਜਲੰਧਰ

# "ਭਾਰਤ ਮੱਤ ਦਰਪਣ" ਗਰੰਥ ਵਿਚੋਂ ਨਾਮਧਾਰੀ ਇਤਿਹਾਸ

**ਰਚਿਤ ਮਹੰਤ ਗਣੇਸ਼ਾ ਸਿੰਘ**

ਨਿਰਮਲੇ ਸੰਤਾਂ ਦੀ ਸਿਖ ਇਤਿਹਾਸ ਅਤੇ ਸਾਹਿਤ ਨੂੰ ਵਡਮੁਲੀ ਦੇਣ ਹੈ, ਇਸ ਸੰਪਰਦਾਇ 'ਚੋਂ ਸਮੇਂ ਸਮੇਂ ਅਨੇਕ ਵਿਦਵਾਨ ਜਿਵੇਂ ਕਿ ਪੰਡਤ ਗੁਲਾਬ ਸਿੰਘ, ਪੰਡਤ ਨਿਹਾਲ ਸਿੰਘ, ਸੰਤ ਦਿਆਲ, ਪੰਡਤ ਲਾਲ ਸਿੰਘ, ਪੰਡਤ ਤਾਰਾ ਸਿੰਘ ਨਰੋਤਮ, ਗਿਆਨੀ ਗਿਆਨ ਸਿੰਘ ਆਦਿਕ ਹੋਏ ਜਿਹਨਾਂ ਨੇ ਸਮੇਂ ਸਮੇਂ ਅਨੇਕ ਗ੍ਰੰਥਾਂ ਦੀ ਰਚਨਾ ਕਰਕੇ ਸਾਹਿਤਕ ਖਜ਼ਾਨੇ ਨੂੰ ਮਾਲਾ ਮਾਲ ਕੀਤਾ । ਨਿਰਮਲੇ ਵਿਦਵਾਨਾਂ ਦੀ ਉਸ ਕੜੀ ਵਿਚ ਮਹੰਤ ਗਣੇਸ਼ਾ ਸਿੰਘ ਜੀ ਦਾ ਨਾਮ ਵੀ ਸ਼ੁਮਾਰ ਕੀਤਾ ਜਾ ਸਕਦਾ ਹੈ ਜਿਹਨਾਂ ਨੇ ਅਨੇਕ ਗ੍ਰੰਥਾਂ ਦੀ ਰਚਨਾ ਕੀਤੀ ।

ਮਹੰਤ ਗਣੇਸ਼ਾ ਸਿੰਘ ਜੀ ਦਾ ਜਨਮ ਪਿੰਡ ਰਲਹਣ (ਜ਼ਿਲਾ ਹੁਸ਼ਿਆਰਪੁਰ) ਵਿਚ ਹੋਇਆ ਅਤੇ ਸੂਝ ਅਵਸਥਾ ਸਮੇਂ ਉਹ ਮਹੰਤ ਹੀਰਾ ਸਿੰਘ ਡੇਰਾ ਗੁਰੂਸਰ ਖੁਡਾ (ਜ਼ਿਲਾ ਹੁਸ਼ਿਆਰਪੁਰ) ਦੇ ਸੇਵਕ ਹੋਏ ਅਤੇ ਫਿਰ ਡੇਰਾ ਅੰਤਰ-ਜਾਮੀਆਂ ਅੰਮ੍ਰਿਤਸਰ ਦੇ ਮਹੰਤ ਮੁਕਰਰ ਹੋਏ ਸਨ। ਆਪ ਪੰਜਾਬੀ ਭਾਸ਼ਾ ਤੋਂ ਬਿਨਾਂ ਉਰਦੂ, ਹਿੰਦੀ, ਬ੍ਰਜ ਭਾਸ਼ਾ ਅਤੇ ਅੰਗਰੇਜ਼ੀ ਦੇ ਵੀ ਵਿਦਵਾਨ ਸਨ । ਉਹਨਾਂ ਨੇ ਸਮੇਂ ਸਮੇਂ ਲਗ ਭਗ ੬੬ ਗਰੰਥਾਂ ਦੀ ਰਚਨਾ ਕੀਤੀ ਸੀ ਜਿਹਨਾਂ ਵਿਚੋਂ ਜੇਬੀ ਵੈਦ, ਇਸਤਰੀ ਚਿਕਤਿਸਾ, ਪੁਰਖ ਚਕਤਿਸਾ, ਮੇਘ ਬਿਨੋਦ ਸਟੀਕ, ਅਧਿਆਤਮ ਰਾਮਾਇਣ, ਨਨਕਾਣਾ ਸਾਹਿਬ ਗਾਈਡ ਖਾਸ ਜ਼ਿਕਰ ਯੋਗ ਹਨ। ਉਹ ਸੈਣੀ ਬਰਾਦਰੀ ਨਾਲ ਸੰਬੰਧਤ ਸਨ ।

ਉਪਰੋਕਤ ਗਰੰਥ ਤੋਂ ਬਿਨਾਂ ਉਹਨਾਂ ਨੇ ਸ੍ਰੀ ਗੁਰੂ ਗਰੰਥ ਸਾਹਿਬ ਦੇ ਅਧੂਰੇ ਸਟੀਕ ਦੀ ਰਚਨਾ ਵੀ ਕੀਤੀ ਸੀ ਪ੍ਰੰਤੂ ਉਹਨਾਂ ਨੂੰ ਜਗਤ ਪ੍ਰਸਿਧੀ "ਭਾਰਤ ਮਤ ਦਰਪਣ ਗ੍ਰੰਥ" ਦੀ ਰਚਨਾ ਕਰਕੇ ਮਿਲੀ । ਇਹ ਗ੍ਰੰਥ ਉਹਨਾਂ ਨੇ ੧੯੨੬ ਈਸਵੀਂ ਵਿਚ ਪਹਿਲੀ ਵਾਰ ਪ੍ਰਕਾਸ਼ਤ ਕਰਵਾਇਆ ਸੀ ਅਤੇ ਭਾਰਤ ਦੇ ਲਗ ਭਗ ੨੦੦ ਮਤਾਂ ਅਤੇ ਧਾਰਮਿਕ ਫਿਰਕਿਆਂ ਬਾਰੇ ਜਾਣਕਾਰੀ ਦਿਤੀ ਸੀ। ਵਰਤਮਾਨ ਸਮੇਂ ਵਿਚ ਭਾਵੇਂ ਇਸ ਵਿਸ਼ੇ ਤੇ ਅਨੇਕ ਗ੍ਰੰਥਾਂ ਦੀ ਪ੍ਰਕਾਸ਼ਨਾ ਹੋ ਗਈ ਹੈ ਪ੍ਰੰਤੂ ੭੦ ਸਾਲ ਬਾਅਦ ਵੀ ਭਾਰਤ ਮਤ ਦਰਪਣ ਦੀ ਪਹਿਲਾਂ ਵਾਲੀ ਅਹਿਮੀਅਤ ਹੀ ਬਰਕਰਾਰ ਹੈ ।

ਇਸ ਗ੍ਰੰਥ ਦੇ ੯੨ ਤੋਂ ੯੬ ਸਫੇ ਤਕ ਨਾਮਧਾਰੀ ਇਤਿਹਾਸ ਅੰਕਿਤ ਕੀਤਾ ਗਿਆ ਹੈ, ਕੁਝ ਤੱਥ ਮਹੰਤ ਗਣੇਸ਼ਾ ਸਿੰਘ ਜੀ ਤੋਂ ਇਸ ਤਰੀਕੇ ਨਾਲ ਬਿਆਨ ਕੀਤੇ ਗਏ ਹਨ ਕਿ ਉਸ ਨਾਲ ਨਾਮਧਾਰੀ ਜਗਤ ਦੀ ਅਸੰਮਤੀ ਹੈ, ਫਿਰ ਵੀ ਲਿਖਤ ਵਾਚਣ ਯੋਗ ਹੈ ਜੋ ਪਾਠਕਾਂ ਅਗੇ ਪਹਿਲੀ ਵਾਰ ਧੰਨਵਾਦ ਸਹਿਤ ਪੇਸ਼ ਕੀਤੀ ਜਾ ਰਹੀ ਹੈ ।

—ਦੇਵਿੰਦਰ ਸਿੰਘ ਗਿਲ (ਜੀਆ ਨੱਥਾ)

## ਕੂਕੇ (ਨਾਮਧਾਰੀਏ)

### ਜੀਵਨੀ

ਭੈਣੀ, ਜ਼ਿਲਾ ਲੁਧਿਆਣਾ ਵਿਚ ੧੮੭੨ ਬਿਕਰਮੀ ਮਾਘ ਸੁਦੀ ੫ ਵੀਰਵਾਰ ਪ੍ਰਾਤਾਕਾਲ ਜੱਸੇ ਤਰਖਾਣ ਦੇ ਘਰੋਂ ਸ੍ਰੀਮਤੀ ਸੱਦਾਂ ਦੇ ਗਰਭੋਂ ਪੁਤ੍ਰ ਉਤਪੰਨ ਹੋਇਆ । ਨਾਮ ਰਾਮ ਸਿੰਘ ਰੱਖਿਆ । ਸਮੇਂ ਸਿਰ ਜਦ ਹੋਸ਼ ਸੰਭਾਲੀ ਤਾਂ ਅਲੌਕਿਕ ਪ੍ਰਭਾਵ ਵਾਲਾ ਅਰ ਚਮਤਕਾਰੀ ਜਿਹਾ ਜਾਪੇ । ਜਦ ਸੁਖ ਨਾਲ ਗਭਰੂ ਹੋਇਆ ਤਾਂ ਲਾਹੌਰ ਪਲਟਨ ਵਿਚ ਨੌਕਰ ਜਾ ਹੋਇਆ । ਉਥੇ ਸਰਕਾਰੀ ਕੰਮ ਧੰਧੇ ਤੋਂ ਵੇਹਲ ਪਾ ਕੇ ਗ੍ਰੰਥੀ ਪਾਸੋਂ ਗੁਰਮੁਖੀ ਪੜ੍ਹਦਾ ਰਹੇ । ਜਦ ਗੁਰਮੁਖੀ ਪੜ੍ਹਨ ਦਾ ਚੰਗਾ ਮੁਹਾਵਰਾ ਹੋਇਆ, ਤਾਂ ਗੁਰਬਾਣੀ ਦੀ ਰਵਤ ਵਧੇਰੇ ਹੋ ਗਈ । ਇਉਂ ਬਾਣੀ ਪੜ੍ਹਦੇ ਪੜ੍ਹਦੇ ਦਾ ਵਾਹਿਗੁਰੂ ਨੇ ਅਜੇਹਾ ਮਨ ਪ੍ਰੇਰਿਆ ਜੋ ਸੰਸਾਰ ਦੇ ਸੁੱਖਾਂ ਵਲੋਂ ਮਨ ਉਦਾਸ ਹੁੰਦਾ ਜਾਵੇ, ਤੇ ਬਾਣੀ ਪੜ੍ਹਨ ਦਾ ਚਾਉ ਵਧਦਾ ਜਾਵੇ ।

ਇਸ ਦੀ ਨਿਤ ਦੀ ਅਜੇਹੀ ਰਵਤ ਵੇਖਕੇ ਨਾਲ ਦੇ ਨੌਕਰਾਂ ਦੀ ਇਸ ਤੇ ਪ੍ਰੇਮ ਬੁਧੀ ਹੋ ਗਈ, ਅਰ ਅਦਬ ਕਰਿਆ ਕਰਨ । ਇਕ ਬਾਰ ਇਹ ਪਲਟਨ ਸਰਕਾਰੀ ਹੁਕਮ ਨਾਲ ਹਜਰੋ ਚਲੀ ਗਈ, ਨਾਲ ਹੀ ਰਾਮ ਸਿੰਘ, ਪਰੰਤੂ ਇਸਨੂੰ ਸਾਧਾਂ ਸੰਤਾਂ ਦੇ ਦਰਸ਼ਨ ਪਰਸਨ ਦਾ ਡਾਢਾ ਚਾਉ ਸੀ, ਜਿਥੇ ਕਿਤੇ ਭਲੇ ਆਦਮੀ ਦੀ ਕਣਸੋ ਸੁਣੇ ਓਥੇ ਜਾ ਨਿਕਲੇ ।

ਏਥੋਂ ਹਜਰੋ ਵਿਚ ਇਕ ਬਾਲਕ ਸਿੰਘ ਦਾ ਲੋਕੀਂ ਬਹੁਤ ਯਸ ਕਰਿਆ ਕਰਨ, ਅਰ ਇਹ ਭੀ ਕਿਹਾ ਕਰਨ ਕਿ ਉਹ ਚੱਤੋਂ ਪਹਿਰ ਪ੍ਰਮੇਸ਼ਵਰ ਦੇ ਰੰਗ ਵਿਚ ਮਸਤ ਰਹਿੰਦਾ ਹੈ । ਇਸ ਦਾ ਜਨਮ ਅਟਕ ਨਦੀ ਦੇ ਕੰਢੇ 'ਛੋਈ' ਪਿੰਡ ਪੋਠੋਹਾਰ ਪ੍ਰਾਂਤ ੧੮੫੬ ਬਿਕ੍ਰਮੀ ਵਿਚ ਅਰੋੜ ਬੰਸ ਵਿਖੇ

ਹੋਇਆ ਸੀ। ਅਰ ਜਦ ਤੇ ਸੁਰਤ ਸੰਭਾਲੀ ਸਾਧ ਸੰਗਤ ਦਵਾਰੇ ਪਰਮੇਸ਼ਵਰ ਦੇ ਨਾਮ ਜਪਣ ਦੀ ਲਟਕ ਪੈ ਗਈ। ਇਕ ਵਾਰ ੧੮੮੫ ਬਿਕ੍ਰਮੀ ਵਿਚ ਇਸਦੇ ਭ੍ਰਾਤਾ ਨੇ ਹਜਰੋ ਦੁਕਾਨ ਆਣ ਕੱਢੀ, ਇਸ ਤੇ ਬਾਲਕ ਸਿੰਘ ਭੀ ਭਾਈ ਪਾਸ ਬਹੁਤ ਆਇਆ ਜਾਇਆ ਕਰੇ। ਲੋਕ ਇਸ ਦੀ ਹਲੇਮੀ, ਨਿੰਮ੍ਰਤਾ ਅਤੇ ਪਰਮੇਸ਼ਵਰ ਦੇ ਨਾਮ ਜਪਣ ਦੀ ਰਵਤ ਦੇਖ ਕੇ ਪ੍ਰਸੰਨ ਹੋਏ। ਸੇਵਾ ਕਰਿਆ ਕਰਨ, ਜਿਸ ਤੇ ਇਹ ਵਧੇਰੇ ਏਥੇ ਹੀ ਰਹਿਣ ਲਗ ਪਿਆ। ਅਕਸਰ ਕੁਛ ਸਤਸੰਗ ਦੇ ਪ੍ਰਭਾਵ ਨਾਲ ਲੋਕ ਚੇਲੇ ਚਾਟੜੇ ਭੀ ਹੋ ਗਏ ਤਾਂ ਚੰਗਾ ਉੱਘਾ ਹੋ ਗਿਆ।

## ਚੇਲਾ ਹੋਣਾ

ਇਹੋ ਕਣਸੋ ਰਾਮ ਸਿੰਘ ਦੇ ਕੰਨੀ ਪਈ ਤਾਂ ਜਾਂ ਦਰਸ਼ਨ ਕੀਤਾ। ਕਰਤਾਰ ਦੇ ਰੰਗ ਨਿਆਰੇ ਹਨ, ਦਰਸ਼ਨ ਕਰਦੇ ਦਾ ਹੀ ਮਨ ਖਿਚਿਆ ਗਿਆ। ਅਰ ਸੋਚਿਆ ਜੋ ਏਥੋਂ ਕੁਝ ਗੱਫੂ ਮਿਲੂ, ਇਹ ਵਿਚਾਰਕੇ ਦਿਨ ਪ੍ਰਤੀ ਆਇਆ ਜਾਇਆ ਕਰੇ। ਇਕ ਵਾਰ ਬਾਬਾ ਬਾਲਕ ਸਿੰਘ ਏਕਾਂਤ ਬੈਠੇ ਦੇ ਚਰਨ ਜਾ ਫੜੇ ਤੇ ਅਧੀਨਗੀ ਨਾਲ ਸੰਸਾਰ ਦੇ ਦੁਖਾਂ ਵਲੋਂ ਘ੍ਰਿਣਾ ਅਰ ਪ੍ਰਮਾਤਮਾ ਦੇ ਨਾਮ ਦੀ ਇਛਾ ਪ੍ਰਗਟ ਕੀਤੀ। ਬਾਬਾ ਜਾਤਾ ਜੋ ਅਧਿਕਾਰੀ ਹੈ ਤਾਂ 'ਸ੍ਰੀ ਵਾਹਿਗੁਰੂ' ਨਾਮ ਦਾ ਮੰਤ੍ਰ ਦੇ ਕੇ ਆਪਣਾ ਸੇਵਕ ਕਰ ਲਿਆ। ਬਾਬੇ ਰਾਮ ਸਿੰਘ ਫਿਰ ਉਸ ਮੰਤ੍ਰ ਦਾ ਅਜੇਹਾ ਅਭਿਆਸ ਕੀਤਾ ਜੋ ਪਲ ਭਰ ਭੀ ਨਾ ਭੁਲਾਯਾ। ਅੰਤ ਨੌਕਰੀ ਛਡ ਕੇ ਉਥੇ ਹੀ ਨਦੀ ਕਿਨਾਰੇ ਬੈਠ ਕੇ ਪੂਰੀ ਸਾਧਨਾ ਕੀਤੀ। ਤਾਂ ਫਿਰ ਨਾਮ ਦੀ ਦਾਸੀ ਰਿੱਧੀ ਸਿੱਧੀ ਪ੍ਰਗਟੀ, ਜਿਸ ਤੇ ਜੋ ਬੱਤੀਆਂ ਦੰਦਾਂ ਦਵਾਰੇ ਕਹੇ ਪੂਰੀ ਹੋ ਜਾਵੇ। ਇਸ ਤਰ੍ਹਾਂ ਦੀ ਸ਼ਕਤੀ ਅਰ ਪ੍ਰਤਾਪ ਦੇਖ ਕੇ ਅਨੇਕਾਂ ਚੇਲੇ ਆਣ ਹੋਏ ਪ੍ਰਸਿੱਧੀ ਹੋ ਗਈ। ਹੈਰਾਨੀ ਇਹ ਕਿ ਜੇਹੜਾ ਗੁਰਮੰਤ੍ਰ ਲਵੇ ਉਹ ਪੂਰਾ ਪੂਰਾ ਸਿਦਕੀ ਸਿੱਖ ਹੋ ਕੇ ਤਨ ਮਨ ਧਨ ਅਰਪ ਸੇਵਾ ਕਰੇ।

ਅਨੁਮਾਨ ੨੦ ਸਾਲ ਤਕ ਹਜਰੋ ਪ੍ਰਚਾਰ ਕਰਕੇ ਮੁੜ ਜਨਮ ਭੂਮੀ ਭੈਣੀ ਵਿਚ ਆ ਨਿਵਾਸ ਕੀਤਾ। ਏਥੇ ਸਗੋਂ ਪ੍ਰਚਾਰ ਵਧਦਾ ਜਾਵੇ, ਨਿਤਪ੍ਰਤੀ ਹਜ਼ਾਰਾਂ ਸਿੱਖ ਸੇਵਕ ਹੁੰਦੇ ਜਾਣ ਤੇ ਪੂਜਾ ਦਾ ਧਨ ਬੇਸ਼ੁਮਾਰ ਆਉਂਦਾ ਰਹੇ। ਅਰ ਆਪ ਬਾਬਾ ਜੀ ਲੋਹੇ ਦੀ ਦੁਕਾਨ ਕਰਕੇ ਜੋ ਬਚੇ ਉਸ ਵਿਚੋਂ ਭੋਜਨ ਖਾਇਆ ਕਰਨ। ਪੂਜਾ ਦਾ ਧਨ ਸਭ ਲੰਗਰ ਵਿਚ ਖਰਚ ਕੀਤਾ ਜਾਵੇ।

## ਪ੍ਰਭਾਵ ਤੇ ਪ੍ਰਚਾਰ

ਬਾਬਾ ਜਿਸਨੂੰ ਉਪਦੇਸ਼ ਕਰੇ ਉਹ ਮਸਤ ਸ਼ਰਾਬੀ ਦੀ ਤਰ੍ਹਾਂ ਹੋ ਜਾਵੇ। ਸ਼ਬਦ ਬਾਣੀ ਦੇ ਪ੍ਰਚਾਰ ਸਮੇਂ ਸਿਰ ਦੀ ਦਸਤਾਰ ਤਕ ਭੀ ਉਤਰ ਜਾਣ ਦਾ ਧਿਆਨ ਨਾ ਰੱਖੇ। ਇਹ ਦਸ਼ਾ ਦੇਖ ਕੇ ਲੋਕੀਂ ਤਾਜੁਬ ਹੋਣ, ਭਈ ਇਹ ਕੰਨ ਵਿਚ ਕੀ ਫੂਕ ਮਾਰਦੇ ਹਨ, ਜਿਸ ਨਾਲ ਆਦਮੀ ਦੇ ਹੋਸ਼ ਹਵਾਸ ਭੀ ਕਾਇਮ ਨਹੀਂ ਰਹਿੰਦੇ। ਭਾਵੇਂ ਲੋਕ ਤਾਂ ਕਈ ਤਰ੍ਹਾਂ ਦੇ ਢਕੋਂਸਲੇ ਮਾਰਨ ਕਿ ਇਨਾਂ ਦੇ ਕੋਈ ਕਲਾਮ ਯਾਦ ਹੈ, ਉਹੋ ਦਸਦੇ ਹਨ। ਕੋਈ ਕਹੇ ਨਹੀਂ ਜੀ, ਯੱਖਣੀ ਦੀ ਕਾਰ ਹੈ। ਪਰੰਤੂ ਇਹ ਸਭ ਅਫਵਾਹਾਂ ਸਨ, ਆਪ ਦਾ ਨਿਜ ਮੰਤ੍ਰ 'ਸ੍ਰੀ ਵਾਹਿਗੁਰੂ' ਹੀ ਸੀ। ਇਨ੍ਹਾਂ ਦਾ ਪੱਕਾ ਸੰਕੇਤ ਇਹ ਸੀ ਕਿ ਕੀ ਮਜਾਲ ਹੈ ਜੋ ਕੋਈ ਕਿਤੇ ਚੇਲਾ ਮੁੰਧਕ ਭੀ ਕਢ ਜਾਵੇ। ਇਸ ਗੱਲ ਦੀ ਦੇਸ਼ ਭਰ ਵਿਚ ਧੁੰਮ ਪੈ ਗਈ, ਦਿਨ ਪ੍ਰਤੀ ਮਾਲਵੇ, ਮਾਝੇ, ਪੋਠੋਹਾਰ, ਅਰ ਦੁਆਬੇ ਆਦਿ 'ਪ੍ਰਾਂਤਾਂ ਦੇ ਅਨੇਕਾਂ ਹੀ ਜਗਿਆਸੂ ਆਇਆ ਜਾਇਆ ਕਰਨ ਅਰ ਨਾਮ ਲੈ ਲੈ ਸੇਵਕ ਹੁੰਦੇ ਜਾਣ। ਜਦ ਇਮ ਤਰ੍ਹਾਂ ਪ੍ਰਚਾਰ ਵਧ ਗਿਆ ਤਾਂ ਆਪ ਨੇ ੨੨ ਸੂਬੇ ਅਕਬਰ ਦੀ ਤਰ੍ਹਾਂ ਨੀਯਤ ਕੀਤੇ। ਅਰ ਹੁਕਮ ਦਿਤਾ ਕਿ ਜਿਸ ਅਧਿਕਾਰੀ ਨੂੰ ਜੇਹੜਾ ਸੂਬਾ ਨੇੜੇ ਹੋਵੇ ਉਥੇ ਹੀ ਚੇਲਾ ਹੋ ਜਾਵੇ। ਸੂਬੇ ਤੋਂ ਬਿਨਾਂ ਹੋਰ ਕਿਸੀ ਨੂੰ ਮੰਤਰ ਦੇਣ ਲੈਣ ਦਾ ਅਧਿਕਾਰ ਨਹੀਂ ਸੀ। ਇਸ ਰੀਤੀ ਨਾਲ ਭੀ ਚੰਗਾ ਪ੍ਰਚਾਰ ਹੋਣ ਲਗਾ। ਆਪ ਜੇਹੀ ਹੀ ਤਾਸੀਰ ਸੂਬਿਆਂ ਦੇ ਗੁਰਮੰਤਰ ਵਿਚ ਹੋਈ।

ਇਸ ਤਰ੍ਹਾਂ ਅਣਗਿਣਤ ਆਦਮੀਆਂ ਨੂੰ ਅੰਮ੍ਰਿਤ ਛਕਾਇਆ, ਕੇਸ ਰਖਾਏ, ਹੁੱਕੇ ਛੁਡਾਏ, ਭੰਗ, ਪੋਸਤ, ਅਫ਼ੀਮ ਆਦਿ ਨਸ਼ਿਆਂ ਦੀ ਭੈੜੀ ਆਦਤ ਬੰਦ ਕੀਤੀ। ਥਾਂ ਥਾਂ ਢੋਲਕ ਛੈਣਿਆਂ ਨਾਲ ਗੁਰੂ ਜੀ ਦੇ ਸ਼ਬਦਾਂ ਦਾ ਪੜ੍ਹਨਾ ਆਰੰਭ ਹੋਇਆ। ਗੰਦੇ ਗੀਤ ਜਾਂ ਬੋਲੀਆਂ ਦਾ ਕੋਈ ਨਾਮ ਤਕ ਨਾ ਲਵੇ। ਸਮੇਂ ਸਮੇਂ ਪਰ ਹਵਨ, ਗੁਰੂ ਗਰੰਥ ਸਾਹਿਬ ਦੇ ਅਖੰਡ ਪਾਠ ਅਰ ਜੋੜ-ਮੇਲ ਹੋਇਆ ਕਰਨ। ਗੱਲ ਕਾਹਦੀ ਇਕ ਵਾਰ ਕਲਜੁਗ ਵਿਚ ਸਤਜੁਗ ਦੀ ਲੜੀ ਵਰਤਾ ਦਿਤੀ।

## ਰੀਤੀ ਰਸਮ

ਸਫ਼ੇਦ ਬਸਤਰ, ਸਿੱਧੀ ਦਸਤਾਰ, ਚਿੱਟੀ ਉੱਨ ਦੀ ਮਾਲਾ, ਚਿੱਟੇ ਉੱਨ ਦੇ ਆਸਨ, ਸਿੱਧੀ ਦਾੜ੍ਹੀ, ਕਰਦ, ਕੜਾ, ਕੱਛ ਆਦਿ ਸੰਕੇਤ ਰੱਖਣੇ, ਸਕੇਸ ਸ਼ਨਾਨ ਕਰਨਾ,

ਮਦ ਮਾਸ ਨਹੀਂ ਖਾਣਾ, ਇਸਤ੍ਰੀਆਂ ਨੂੰ ਭੀ ਅੰਮ੍ਰਿਤ ਛਕਾਣਾ, ਨੱਕ ਕੰਨ ਨਾ ਬਿੰਨ੍ਹਣਾ, *ਸਿਰ ਤੇ ਦਸਤਾਰ ਪਹਿਨਾਉਣੀ, ਬਿਨਾਂ ਗੁਰੂ ਜੀ ਤੋਂ ਹੋਰ ਕਿਸੀ ਨੂੰ ਨਹੀਂ ਮੰਨਣਾ, ਇਤਆਦਿ ਨਿਜ ਮਰਿਯਾਦਾ ਦਾ ਪੱਕਾ ਸੰਕੇਤ ਕਰ ਲਿਆ।

ਕੀ ਮਜਾਲ ਸੀ ਜ ਕੋਈ ਬ੍ਰਾਹਮਣ, ਸਾਧੂ, ਦੇਵ ਮੰਦਰ, ਤੀਰਥ, ਪੁਰਾਣ ਆਦਿ ਨੂੰ ਭੀ ਮੰਨ ਜਾਵੇ। ਦਾਨ-ਪੁੰਨ ਜੋ ਭੀ ਕੁਛ ਹੋਵੇ ਆਪਸ ਵਿਚ। ਗੱਲ ਕਾਹਦੀ ਕਿ ਰੋਟੀ ਬੇਟੀ ਦੀ ਸਾਂਝ ਤਕ ਭੀ ਕਿਸੇ ਨਾਲ ਨਾ ਰੱਖੀ। ਪਾਠ, ਜਪ, ਹੋਮ ਆਦਿ ਪੁੰਨਾਂ ਦੇ ਫਲ ਦੀ ਏਹੋ ਆਸ਼ਾ ਕਿ ਸਾਡਾ ਸੁਰਾਜ ਹੋਵੇ। ਮ੍ਰਿਤਕ ਸਮੇਂ ਅਰ ਵਿਆਹ ਕਾਰਜਾਂ ਵਿਚ ਭੀ ਆਪਸ ਵਿਚ ਹੀ ਅਨੰਦ ਪੜ੍ਹਾਕੇ ਅਨੰਦ ਹੋਣਾ, ਇਤਿਆਦੀ ਹੋਰ ਬਾਬੇ ਦੇ ਮੂੰਹੋਂ ਜੋ ਨਿਕਲੇ ਉਸ ਦੇ ਪਾਲਨ ਵਿਚ ਕੀ ਮਜਾਲ ਸੀ ਜੋ ਢਿੱਲ ਹੋਵੇ। ਸੇਵਕ ਬਾਬੇ ਨੂੰ ਜ਼ਾਹਰਾ ਪੀਰ ਮੰਨਦੇ ਸਨ।

ਅਜੇਹਾ ਪ੍ਰਚਾਰ ਦੇਖਕੇ ਬ੍ਰਾਹਮਣ ਅਰ ਗੁਰਦਵਾਰਿਆਂ ਦੇ ਪੁਜਾਰੀ ਬਹੁਤੇ ਦੁਖੀ ਹੋਏ, ਕੁਝ ਅਣਹੋਈਆਂ ਕਹਿਕੇ ਨਿੰਦਿਆ ਭੀ ਕਰਨ, ਪਰ ਖੁੱਸਾ ਕੁਝ ਨਾ।

## ਯਾਤਰਾ

ਬਾਬਾ ਯਾਤਰਾ ਕਰਨ ਜਿਧਰ ਜਾਵੇ, ਹਜ਼ਾਰਾਂ ਰੁਪਿਆ ਭੇਟ ਪੂਜਾ ਦੇ ਦੇ ਹਜ਼ਾਰਾਂ ਹੀ ਸਿੱਖ ਹੋ ਕੇ ਸਾਥੀ ਹੋ ਜਾਣ। ਦਮਦਮੇ, ਮੁਕਤਸਰ ਅਰ ੧੯੨੨-੩ ਬਿਕ੍ਰਮੀ ਵਿਚ ਅਨੰਦਪੁਰ ਯਾਤਰਾ ਕੀਤੀ। ਅਰ ੧੯੨੪ ਬਿਕ੍ਰਮੀ ਵਿਚ ਅੰਮ੍ਰਿਤਸਰ ਦੀਪਮਾਲਾ ਦੇ ਸਮੇਂ ਚਾਟੀਵਿੰਡ ਦਰਵਾਜ਼ੇ ਦੇ ਬਾਹਰ ਆਣ ਡੇਰਾ ਜਮਾਇਆ। ਅੰਦਾਜ਼ਾ ੨੦ ਹਜ਼ਾਰ ਕੂਕੇ ਸਿੱਖ ਸਾਥ, ਹੋਰ ਡਾਂਡਾ-ਖਾਂਡਾ, ਢੰਗ-ਦੁਆਲ ਦੇਖ ਕੇ ਸਮੇਂ ਦੇ ਹਾਕਮ ਦਹਿਲ ਗਏ। ਜਿਸ ਤੇ ਡਿਪਟੀ ਕਮਿਸ਼ਨਰ, ਕੋਤਵਾਲ (ਥਾਣੇਦਾਰ) ਪੇਸ਼ਵਾਈ ਵਾਸਤੇ ਨਿਯਤ ਹੋਏ। ਆਪ ਦਰਬਾਰ ਸਾਹਿਬ ਗਏ ਤਾਂ ਪੁਜਾਰੀਆਂ ਅਰਦਾਸ ਨਾ ਕੀਤੀ, ਪਰੰਤੂ ਫਿਰ ਜੀ ਪ੍ਰਭਤਾ ਵਿਚ ਫਰਕ ਨਹੀਂ ਪਿਆ।

## ਧਰਮ ਰੱਖਿਆ

੧੯੨੦-੩੦ ਬਿਕ੍ਰਮੀ ਦੇ ਸਮੇਂ ਥਾਂ ਥਾਂ ਗੋ-ਬਧ ਹੁੰਦੇ ਜਾਣਕੇ ਹਿੰਦੂ ਬਹੁਤ ਦੁਖਤ ਹੋਣ, ਪਰ ਚਾਰਾ ਕੁਝ ਨਾ ਓਥੇ ਮਲੇਰਕੋਟਲੇ ਦੀ ਤੁਰਕਾਨੀ ਇਨ੍ਹਾਂ ਦੇ ਵਿਰੁਧ ਹੋਈ, ਪਰੰਤੂ ਇਨ੍ਹਾਂ ਲੜ ਕੇ ਮੂੰਹ ਭੁਆ ਦਿਤਾ। ਅਗੋਂ ਪਟਲੇਸ੍ਵਰ ਜਾਵੇ। ਤਾਂ ਇਨ੍ਹਾਂ ਆਪਸ ਵਿਚ ਸੰਮਤੀ ਕਰਕੇ ਬਹੁਤੇ ਥਾਵਾਂ ਤੇ ਬੁੱਚੜ ਮਾਰੇ। ਇਸ ਪਰ ਅੰਮ੍ਰਿਤਸਰ ਆਦਿ ਸਥਾਨਾਂ ਦੇ ਹਿੰਦੂ ਮੁਖੀਏ ਸਰਕਾਰ ਫੜਕੇ ਬਹੁਤ ਦੁਖੀ ਕੀਤੇ ਕਿ ਬੁੱਚੜ ਹਿੰਦੂਆਂ ਮਾਰੇ ਹਨ। ਜਦ ਹਿੰਦੂਆਂ ਵਾਸਤੇ ਫ਼ਾਂਸੀਆਂ ਦਾ ਹੁਕਮ ਹੋਇਆ ਤਾਂ ਕੂਕੇ ਆਪਣਾ ਕਾਤਲਾਂ ਦਾ ਸਬੂਤ ਦੇ ਕੇ ਖੁਸ਼ੀ ਨਾਲ ਫਾਂਸੀਆਂ ਲੈਣ। ਇਉਂ ਬਹੁਤਿਆਂ ਧਰਮ ਹੇਤ ਸਿਰ ਲਾਏ।

ਮਲੇਰਕੋਟਲੇ ਦੀ ਰਿਆਸਤ ਵਿਚ ਭੀ ਸੱਠਾਂ ਕੁ ਕੂਕਿਆਂ ਨੇ ਜਾਨ ਤਲੀ ਤੇ ਧਰਕੇ ਬੁੱਚੜ ਮਾਰਕੇ ਗਊਆਂ ਬਚਾਈਆਂ। ਫੌਜ ਨੇ ਦਗਾ ਦੇਕੇ ਫੜ ਲਿਆ, ਜਿਸ ਤੇ ਸਰਕਾਰੀ ਹੁਕਮ ਨਾਲ ਇਨ੍ਹਾਂ ਤੇ ਤੋਪ ਦਮਕਾਈ। ਇਨ੍ਹਾਂ ਧਰਮ ਹੇਤ ਬਾਨੀ ਪੜ੍ਹਦਆਂ ਸੀਸ ਕੁਰਬਾਨ ਕੀਤੇ। ਅਜੇਹੀ ਹਿੰਮਤ ਅਰ ਹੌਸਲਾ ਦੇਖ ਕੇ ਸਰਦਾਰ, ਮੁਸਾਹਬ ਅਸਚਰਜ ਰਹਿ ਗਏ।

## ਦੇਸ਼-ਨਿਕਾਲਾ

ਇਸੇ ਤੂਫ਼ਾਨ ਵਿਚ ਬਾਬਾ ਰਾਮ ਸਿੰਘ ਨੂੰ ਜਲਾਵਤਨ (ਦੇਸ਼-ਨਿਕਾਲਾ) ਦੇਕੇ ਬਰ੍ਹਮਾ ਦੇਸ਼ ਦੇ ਰੰਗੂਨ ਸ਼ਹਿਰ ਕੱਢ ਦਿਤਾ, ਬਾਕੀ ੨੨ ਦੇ ਸੂਬਿਆਂ ਦਾ ਵੀ ਧਰੂਵਾ ਤੋੜ ਦਿਤਾ।

## ਗੱਦੀ

ਬਾਬੇ ਰਾਮ ਸਿੰਘ ਦੇ ਪਿੱਛੋਂ ਹਰੀ ਸਿੰਘ, ਪ੍ਰਸਿਧ ਬਾਬਾ ਬੁੱਧ ਸਿੰਘ ਸਕਾ ਭਾਈ ਗੱਦੀ ਪਰ ਨਿਯਤ ਹੋਇਆ। ਬੁੱਧ ਸਿੰਘ ਦੇ ਪਿਛੋਂ ਭਾਈ ਪ੍ਰਤਾਪ ਸਿੰਘ ਆਪਦਾ ਪੁਤਰ ਭੈਣੀ ਦਾ ਮਹੰਤ ਗੱਦੀ-ਨਸ਼ੀਨ ਹੈ।

## ਇਸ਼ਟ ਉਪਾਸ਼ਨਾ

ਮੁਖ ਪੂਜਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹੈ, ਭੈਣੀ ਸਭ ਤੋਂ ਵਧਕੇ ਤੀਰਥ ਹੈ, ਇਹ ਭੈਣੀ ਨੂੰ ਭੈਣੀ ਸਾਹਿਬ ਬੋਲਦੇ ਹਨ। ਮੰਤ੍ਰ ਸ੍ਰੀ ਵਾਹਿਗੁਰੂ ਹੈ ਦਸਾਂ ਗੁਰਾਂ ਤੋਂ ਪਿਛੋਂ ਆਪਣੇ ਨਿਜ ਭੀ ਅਰਦਾਸ ਵਿਚ ਲੈਂਦੇ ਹਨ। (ਇਨਾਂ ਨੂੰ ਸਿੱਖ ਅਯੰਗ ਆਖਦੇ ਹਨ)।

## ਸੰਪ੍ਰਦਾਈ ਨਾਮ

'ਕੋਸੋ ਕੋਸੋ ਕੂਕੀਏ ਨਾ ਸੋਈਏ ਅਸਾਰ' ਇਸ ਸ਼ਬਦ ਦੇ ਬਹੁਤਾ ਪੜਨ ਕਰਕੇ ਜਾਂ ਸ਼ਬਦ ਪੜ੍ਹਨ ਦੇ ਸਮੇਂ ਕੂਕਾਂ ਮਾਰਨੇ ਤੇ ਕੂਕੇ ਕਹੇ ਜਾਂਦੇ ਹਨ। 'ਨਾਮ ਧਰੀਕ ਝੂਠੇ ਸਭ ਸਾਕਾ ਇਸ ਦਾ ਅਧਿਕ ਪਾਠ ਕਰਨੇ ਤੇ, ਅਰ ਨਾਮ ਲੈਣੇ ਤੇ 'ਨਾਮਧਾਰੀਏ' ਕਹੇ ਜਾਂਦੇ ਹਨ। ਆਪਣੀ ਕ੍ਰਿਤ ਕਰਕੇ ਖਾਣਾ, ਦਸਵੰਧ ਭੈਣੀ ਭੇਜਣਾ, ਅੰਮ੍ਰਿਤ ਛਕਣਾ, ਸਫੇਦ ਬਸਤਰ ਓਢਣੇ, ਉੱਨ ਦੀ ਮਾਲਾ ਆਦਿ ਪੂਰੇ ਸੰਕੇਤ ਹਨ।

ਭੈਣੀ ਜਾਣ ਵਾਸਤੇ ਨਾ: ਵੈ: ਰੇਲਵੇ ਦਾ ਦੁਰਾਹਾ ਸਟੇਸ਼ਨ ਹੈ। ਉਥੋਂ ਨੇੜੇ ਹੀ ਹੈ। ਬਾਬੇ ਰਾਮ ਸਿੰਘ ਦੀ ਸਮਾਧ* ਆਦਿ ਦਾ ਦਰਸ਼ਨ ਹੈ। ਲੰਗਰ ਆਏ ਗਏ ਨੂੰ ਹਰ ਸਮੇਂ ਮਿਲਦਾ ਹੈ, ਕੂਕੇ ਪ੍ਰੇਮੀ ਅਰ ਮਿਲਾਪੜੇ ਹੁੰਦੇ ਹਨ। ਭੈਣੀ ਦਾ ਠਾਟ ਵਾਟ ਦੇਖਣੇ ਯੋਗ ਹੈ।

---

*ਨਾਮਧਾਰੀ ਬੀਬੀਆਂ ਸਿਰ ਤੇ ਦਸਤਾਰ ਨਹੀਂ ਸਜਾਉਂਦੀਆਂ।—ਸੰਪਾਦਕ

*ਭੈਣੀ ਸਾਹਿਬ ਵਿਚ ਐਸੀ ਕੋਈ ਸਮਾਧ ਨਹੀਂ।
—ਸੰਪਾਦਕ

ਸਿਮਰਜੀਤ :

# ਇਕ ਕਿਨਾਰਾ ਟੁਟ ਗਿਆ

ਸੰਨ ੧੯੮੬ ਦਾ ਸੰਮੇਲਨ ਸ੍ਰੀ ਭੈਣੀ ਸਾਹਿਬ ਹੋ ਰਿਹਾ ਸੀ ਉਸ ਬੀਬੀਆਂ ਦੇ ਸੰਮੇਲਨ ਵਿਚ ਇਕ ਬਹੁਤ ਹੀ ਪਿਆਰੀ ਸ਼ਖਸੀਅਤ ਆਈ ਹੋਈ ਸੀ—ਜਿਸ ਦੇ ਬੋਲ ਚਾਲ ਤੋਂ ਇਸ ਤਰ੍ਹਾਂ ਲਗ ਰਿਹਾ ਸੀ ਕਿ ਇਹ ਬੀਬੀ ਬਹੁਤ ਪੜ੍ਹੀ ਲਿਖੀ ਤੇ ਸੂਝਵਾਨ ਹੈ। ਮਿਲਣ ਤੋਂ ਬਾਦ ਪਤਾ ਲਗਾ ਕਿ ਇਹ ਮੰਡੀ ਦੇ ਬੀਬੀਆਂ ਦੇ ਵਿਦਿਅਕ ਜਥੇ ਦੀ ਪ੍ਰਧਾਨ ਹੈ ਸਿਮਰਜੀਤ। ੧੯੮੧ ਜਦੋਂ ਤੋਂ ਬੀਬੀਆਂ ਦੇ ਸੰਮੇਲਨ ਸ਼ੁਰੂ ਹੋਏ ਸੀ ਘਟ ਸਪੀਡ ਨਾਲ ਅਗੇ ਵਧ ਰਹੇ ਸਨ ਪਰ ਬੀਬੀ ਸਿਮਰਜੀਤ ਨੂੰ ਮਿਲਣ ਤੋਂ ਬਾਦ ਇਉਂ ਲਗਾ ਕਿ ਹੁਣ ਜਲਦੀ ਹੀ ਬੀਬੀਆਂ ਨੂੰ ਅਗੇ ਵਧਣ ਦਾ ਮੌਕਾ ਮਿਲ ਜਾਇਗਾ ਤੇ ਫਿਰ ੧੯੮੭ ਦਾ ਸੰਮੇਲਨ ਦਿੱਲੀ ਵਿਖੇ ਹੋਇਆ ਜਿਸ ਨੂੰ ਯਾਦਗਾਰੀ ਸੰਮੇਲਨ ਕਿਹਾ ਜਾ ਸਕਦਾ ਹੈ ਤੇ ਬੀਬੀ ਸਿਮਰਜੀਤ ਆਪਣੀ ਮਿਠੀ ਬੋਲੀ ਅਤੇ ਪਿਆਰੀ ਮੁਸਕਾਨ ਨਾਲ ਸਭ ਦਾ ਦਿਲ ਜਿਤ ਲੈਂਦੀ ਸੀ ਤੇ ਫਿਰ ੧੯੮੮ ਦੇ ਸੰਮੇਲਨ ਸਮੇਂ ਜਦੋਂ ਅਸੀਂ ਮਿਲੇ ਤੇ ਪਤਾ ਲਗਾ ਕਿ ਬੀਬੀ ਨੂੰ ਕੈਂਸਰ ਹੋ ਗਿਆ ਹੈ ਜਿਸਦਾ ਉਪਰੇਸ਼ਨ ਹੋ ਚੁਕਾ ਹੈ ਤੇ ਹੁਣ ਕਾਫੀ ਠੀਕ ਹਨ ਉਸ ਤੋਂ ਬਾਦ ਹਰ ਸੰਮੇਲਨ ਹੋਲੇ ਮੇਲੇ ਤੇ ਇਉਂ ਸਮਝ ਲਉ ਕਿ ਬੀਬੀ ਸਟੇਜ ਦੀ ਮਲਿਕਾ ਬਣ ਚੁਕੀ ਸੀ ਦੇਸ਼ ਵਿਦੇਸ਼ ਦੇ ਸਭ ਲੋਕ ਬੀਬੀ ਨੂੰ ਜਾਣਦੇ ਸਨ ਤੇ ਉਸ ਤੇ ਮਾਣ ਕਰਦੇ ਸਨ—ਪਰ ਖਾਸ ਕਰਕੇ ਸਾਨੂੰ ਬੀਬੀਆਂ ਨੂੰ ਬਹੁਤ ਹੀ ਫਖਰ ਸੀ ਪਰ ਰਬ ਦੀ ਰਜ਼ਾ ਸੀ ਸਿਮਰਜੀਤ ਨੂੰ ਬਹੁਤਾ ਸਮਾਂ ਨਹੀਂ ਸੀ ਦੇਣਾ। ਉਹ ਇਹਨਾਂ ੮ ਸਾਲਾਂ ਵਿਚ ਸੇਵਾ ਕਮਾ ਗਈ ਹੈ। ੧੯੯੫ ਦੇ ਅੱਸੂ ਦੇ ਮੇਲੇ ਸਮੇਂ ਬੀਬੀ ਜੀ ਦੀ ਸਿਹਤ ਠੀਕ ਨਾ ਹੋਣ ਦੇ ਬਾਵਜੂਦ ਉਹ ਲਗਾਤਾਰ ੩-੪ ਘੰਟੇ ਪਹਿਰੇ ਤੇ ਖੜੇ ਹੋ ਕੇ ਡਿਊਟੀ ਦਿੰਦੇ ਰਹੇ ਤੇ ਕਿਸੇ ਨੂੰ ਮਹਿਸੂਸ ਵੀ ਨਹੀਂ ਸੀ ਹੋਣ ਦਿਤਾ ਕਿ ਉਹਨਾਂ ਦੀ ਸਿਹਤ ਠੀਕ ਨਹੀਂ, ਬੀਬੀ ਤੇ ਸਚੇ ਪਾਤਸ਼ਾਹ ਦੀ ਇੰਨੀ ਕ੍ਰਿਪਾ ਸੀ ਜਿੰਨੀ ਇਕ ਪਿਆਰੇ ਸੇਵਕ ਤੇ ਹੈ। ਬੀਬੀ ਜੀ ਸਾਰੇ ਕੰਮਾਂ ਤੋਂ ਇਲਾਵਾ ਇਸਤਰੀ ਵਿਦਿਅਕ ਜਥਾ ਬੀਬੀਆਂ ਦੇ ਆਲ ਇੰਡੀਆ ਦੇ ਸਕੱਤਰ ਰਹੇ ਤੇ ਬੀਬੀਆਂ ਨੂੰ ਅਗੇ ਵਧਣ ਦੀ ਪ੍ਰੇਰਨਾ ਦਿੰਦੇ ਰਹੇ—ਜਦ ਸਾਨੂੰ ਪਤਾ ਲਗਾ ਕਿ ਬੀਬੀ ਜੀ ਬਹੁਤ ਢਿਲੇ ਹਨ



ਅਸੀਂ ੧੦ ਸਤੰਬਰ ਨੂੰ ਦਿੱਲੀ ਵਿਦਿਅਕ ਜਥੇ ਦੀਆਂ ਬੀਬੀਆਂ ਆਪ ਨੂੰ ਮਿਲਣ ਗਈਆਂ। ਸਿਹਤ ਖਰਾਬ ਹੋਣ ਦੇ ਬਾਵਜੂਦ ਵੀ ਹਸ ਕੇ ਜੀ ਆਇਆਂ ਕਿਹਾ। ਤਕਰੀਬਨ ਢਾਈ ਘੰਟੇ ਅਸੀਂ ਉਹਨਾਂ ਕੋਲ ਬੈਠੇ ਰਹੇ। ਉਹਨਾਂ ਸਿਰਫ ਸਚੇ ਪਾਤਸ਼ਾਹ ਜੀ ਦੇ ਬਚਨ ਕੀਤੇ ਤੇ ਸੁਣੇ, ਸਾਨੂੰ ਹੈਰਾਨੀ ਹੋ ਰਹੀ ਸੀ ਕਿ ਮੌਤ ਸਾਹਮਣੇ ਖੜੀ ਹੈ ਪਰ ਉਸ ਨੂੰ ਮੌਤ ਦਾ ਭੈ ਨਹੀਂ। ਮੌਤ ਦਾ ਕਿਸੇ ਨੂੰ ਅਹਿਸਾਸ ਨਹੀਂ ਹੋਣ ਦਿਤਾ। ਆਪਣੀ ਪਿਆਰੀ ਬੱਚੀ ਨੂੰ ਇਸ ਤਰ੍ਹਾਂ ਤਿਆਰ ਕੀਤਾ ਕਿ ਉਹਦੇ ਵਿਚੋਂ ਸਾਰੇ ਬਹਾਦੁਰ ਸਿਮਰਜੀਤ ਦੇ ਦਰਸ਼ਨ ਕਰ ਸਕਣ। ਅਖੀਰ ੧੫-੧੧-੯੫ ਨੂੰ ਬੀਬੀ ਸਿਮਰਜੀਤ ਅਕਾਲ ਪੁਰਖ ਦੇ ਚਰਨਾਂ ਵਿਚ ਜਾ ਬਿਰਾਜੀ ਤੇ ਜਦੋਂ ਅਸੀਂ ਉਸ ਦੇ ਭੋਗ ਤੇ ਗਏ ਤਾਂ ਬਹੁਤ ਸੰਗਤ ਜੁੜੀ ਸੀ ਉਸ ਦੀ ਯਾਦ ਵਿਚ। ਸ਼ਰਧਾਂਜਲੀਆਂ ਦੇਣ ਵਾਲਿਆਂ ਨੇ ਉਸਨੂੰ ਸ਼ਹੀਦ ਦਾ ਦਰਜਾ ਦਿਤਾ ਤੇ ਹੋਰ ਵੀ ਬਹੁਤ ਸਨਮਾਨ ਯੋਗ ਸ਼ਬਦ ਕਹੇ। ਸਤਿਗੁਰ ਸਚੇ ਪਾਤਸ਼ਾਹ ਜੀ ਵੀ ਕ੍ਰਿਪਾ ਕੀਤੀ ਸੀ। ਪਵਿਤਰ ਉਪਦੇਸ਼ ਵਿਚ ਉਹਨਾਂ ਕਿਹਾ ਜਿਸਨੂੰ ਮਰਨਾ ਆ ਗਿਆ ਉਹ ਜੀਣਾ ਸਿੱਖ ਗਿਆ ਪਰ ਮੈਂ ਉਸਨੂੰ ਸ਼ਰਧਾਂਜਲੀ ਵਜੋਂ ਇਹ ਕੁਝ ਲਾਈਨਾਂ ਲਿਖੀਆਂ ਹਨ।

ਨਦੀ ਦਾ ਇਕ ਕਿਨਾਰਾ ਟੁਟ ਗਿਆ ਹੈ,<br>
ਧਰਤੀ ਤੋਂ ਇਕ ਸਿਤਾਰਾ ਟੁਟ ਗਿਆ ਹੈ।

**ਸਿੰਦਰ ਕੌਰ ਦਿੱਲੀ**

ਖਿਲਰੇ ਪੱਤਰੇ—੧੭

# ਮੈਚ—ਖੇਡਾਂ ਅਤੇ ਸਿਆਸਤ ਦੇ

—ਜਗਦੀਸ਼ ਸਿੰਘ

ਗਲ ਸੰਨ ਸੰਤਾਲੀ ਦੇ ਬਾਦ ਦੇ ਹੀ ਸਾਲਾਂ ਦੀ ਹੈ।

ਅੱਜ ਕਲ੍ਹ ਜਲੰਧਰ ਦਾ ਸੈਂਟਰਲ ਟਾਊਨ ਮੁਹੱਲਾ, ਓਦੋਂ ਇਕ ਮੈਦਾਨ ਹੁੰਦਾ ਸੀ। ਸ਼ਾਇਦ ਇਕ ਹੀ ਮਕਾਨ ਸੀ ਬਾਪੂ ਨੱਥਾ ਸਿੰਘ ਜਲੰਧਰ ਇੰਜੀਨਰਿੰਗ ਵਰਕਸ ਵਾਲਿਆਂ ਦੇ ਪਰਿਵਾਰ ਦਾ। ਇਕ ਟਿਊਬਵੈੱਲ ਤੇ ਬਾਕੀ ਕੱਚੀਆਂ ਪੱਕੀਆਂ ਨਾਲੀਆਂ। ਗਲੀਆਂ ਦੀ ਨਿਸ਼ਾਨਦੇਹੀ ਕਿਤੇ ਕਿਤੇ ਹੋਈ ਸੀ। ਸਾਡੇ ਮੁਹੱਲੇ ਤੋਂ ਦੂਰ ਐਂਪਰਸ (ਨਹਿਰੂ) ਗਾਰਡਨ ਰੋਡ ਤੇ ਚਲਦੇ ਸਾਇਕਲ ਟਾਂਗੇ ਦਿਸਦੇ ਹੁੰਦੇ ਸਨ। ਬਾਬੂ ਨੱਥਾ ਸਿੰਘ ਦਾ ਪੋਤਰਾ ਜਸਵੰਤ ਸਿੰਘ ਸਾਡਾ ਜਮਾਤੀ ਸੀ। ਇਕ ਪੋਤਰਾ ਈਸ਼ਰ ਸਿੰਘ (ਜਸਵੰਤ ਦਾ ਚਚੇਰਾ ਭਰਾ) ਇਕ ਜਮਾਤ ਪਿੱਛੇ, ਪਰ ਚਾਰ ਯਾਰੀ 'ਚ ਸ਼ਾਮਲ ਸੀ। ਈਸ਼ਰ ਸਿੰਘ ਅੱਜ ਕਲ੍ਹ ਗੁਰਦੁਆਰਾ ਗੁਰੂ ਤੇਗ ਬਹਾਦਰ ਸੈਂਟਰਲ ਟਾਊਨ ਦਾ ਸਕੱਤਰ ਹੈ। ਇਸ ਵਾਸਤੇ ਇਹਨਾਂ ਦਾ ਘਰ ਸਾਡੀਆਂ ਸਰਗਰਮੀਆਂ ਦਾ ਕੇਂਦਰ ਸੀ। ਅਸੀਂ ਇਸ ਦੇ ਲਾਗੇ ਖੇਡਦੇ, ਇਥੋਂ ਲੱਸੀ ਪਾਣੀ ਪੀਂਦੇ ਆਉਂਦੇ ਜਾਂਦੇ। ਅਤੇ ਕਿਸੇ ਪਾਰਟੀ ਨਾਲ ਖਹਿਬੜ ਪੈਣਾ ਤਾਂ ਇਹ ਘਰ ਸਾਡੇ ਵਾਸਤੇ ਕਿਲ੍ਹਾ ਵੀ ਸੀ। ਇਵੇਂ ਸੀ ਜਿਵੇਂ ਅਸੀਂ ਸਾਰੇ ਇਸੇ ਹੀ ਪਰਿਵਾਰ ਦੇ ਮੈਂਬਰ ਹਾਂ। ਸੈਂਟਰਲ ਟਾਊਨ ਦੇ ਮੈਦਾਨ ਖੇਡਾਂ ਦੇ ਗੜ੍ਹ ਬਣ ਗਏ ਸਨ।

ਅਸੀਂ ਦੁਆਬਾ ਖਾਲਸਾ ਹਾਈ ਸਕੂਲ ਵਿਚ ਮੁੰਡਿਆਂ ਨੂੰ ਹਾਕੀ ਖੇਡਦਿਆਂ ਵੇਖਿਆ। ਜਦੋਂ ਉਹਨਾਂ ਲਿਸ਼ਕਦੀਆਂ ਹਾਕੀਆਂ ਨਾਲ ਗੇਂਦ ਨੂੰ ਏਧਰ ਉਧਰ ਹਿਲਾ ਕੇ ਆਪਣੇ ਕਬਜ਼ੇ 'ਚ ਰਖਕੇ ਅੱਗੇ ਵਧਣਾ ਤਾਂ ਸਾਡੇ ਦਿਲਾਂ 'ਚ ਧੂਹ ਪੈਣੀ। ਅਸਾਂ ਬਹੁਤ ਸਮਾਂ ਹਾਕੀ ਮੈਚ ਜਾਂ ਫੁਟਬਾਲ ਮੈਚ ਦੇਖਦੇ ਰਹਿਣਾ। ਇਕ ਵਾਰ ਤਾਂ ਜਲੰਧਰ ਛੌਣੀ ਮੈਚ ਦੇਖਣ ਗਏ ਹਨੇਰਾ ਹੋ ਗਿਆ। ਆਉਣ ਦਾ ਸਾਧਨ ਕੋਈ ਨਹੀਂ ਸੀ, ਸਾਰਾ ਪੈਂਡਾ ਪੈਦਲ ਚਲ ਕੇ ਆਏ। ਉਂਝ ਤਾਂ ਏਡੀ-ਏਡੀ ਵਾਟ ਤੋਂ ਪਿੰਡਾਂ 'ਚੋਂ ਮੁੰਡੇ ਪੈਦਲ ਪੜ੍ਹਨ ਆਉਂਦੇ ਹੀ ਸਨ। ਸਾਨੂੰ ਹਾਕੀ ਦਾ ਇਸ਼ਕ ਕੁੱਦਿਆ ਤੇ ਸੈਂਟਰਲ ਟਾਊਨ ਦੇ ਮੈਦਾਨ ਹੀ ਸਾਡੀਆਂ ਗਰਾਊਂਡਾਂ ਸਨ। ਇਥੇ ਹੀ ਫੁੱਟਬਾਲ ਚਲਦਾ, ਇਥੇ ਹੀ ਕ੍ਰਿਕਟ ਦੀਆਂ ਕਈ ਟੀਮਾਂ ਖੇਡ ਰਹੀਆਂ ਹੁੰਦੀਆਂ। ਅਸਾਂ ਕ੍ਰਿਕਟ (ਗੇਂਦ ਬੱਲਾ) ਦੀ ਖੇਡ ਪਹਿਲੀ ਵਾਰ ਏਥੇ ਹੀ ਵੇਖੀ। ਇਕ ਬੱਲਾ ਤੇ ਇਕ ਗੇਂਦ ਕਾਫੀ ਸੀ। ਵਿਕਟਾਂ ਦਾ ਕੰਮ ਇੱਟਾਂ ਤੋਂ ਲਿਆ ਜਾਂਦਾ। ਵਾਲੀਬਾਲ ਦੇ ਨੈੱਟ ਵੀ ਲਗੇ ਹੁੰਦੇ ਅਤੇ ਠਾਹ-ਠਾਹ ਹੋ ਰਹੀ ਹੁੰਦੀ। ਇਕ ਵਾਲੀਬਾਲ ਦਾ ਅੱਡਾ ਹੁੰਦਾ ਸੀ ਸੇਠ ਦਵਾਰਕਾ ਦਾਸ ਸਹਿਗਲ ਦਾ। ਸੈਂਟਰਲ ਟਾਊਨ ਵਿਚ ਜਿਧਰ ਵੇਖੋ ਸ਼ਾਮ ਸਵੇਰੇ ਖੇਡਾਂ ਹੋ ਰਹੀਆਂ ਹੁੰਦੀਆਂ। ਇਹ ਮੁੰਡੇ ਇਕ ਦੂਜੇ ਮੁਹੱਲੇ ਨਾਲ ਮੈਚ ਵੀ ਲਾਉਂਦੇ—ਮਾਡਲ ਟਾਊਨ ਦਾ ਮੈਚ ਸੈਂਟਰਲ ਟਾਊਨ ਨਾਲ। ਸਮੇਂ ਦੇ ਬੀਤਣ ਨਾਲ ਸੈਂਟਰਲ ਟਾਊਨ ਦਾ ਮੈਦਾਨ ਮਕਾਨਾਂ ਅਤੇ ਕੋਠੀਆਂ ਦਾ ਇਕ ਜੰਗਲ ਬਣ ਗਿਆ ਹੈ। ਖੇਡਾਂ ਦੇ ਮੈਦਾਨ ਕੇਵਲ ਕਿਸੇ ਕਿਸੇ ਸਕੂਲ ਕਾਲਜ ਵਿਚ ਰਹਿ ਗਏ ਹਨ ਅਤੇ ਖੇਡਾਂ ਲੋਕ ਬੈੱਡ-ਰੂਮਾਂ ਵਿਚ ਬੈਠੇ ਟੀ.ਵੀ. ਤੇ ਦੇਖਦੇ ਹਨ। ਓਦੋਂ ਇਨ੍ਹਾਂ ਖੇਡਾਂ ਵਿਚ ਉਭਾਰ ਨਵੇਂ ਸਮੇਂ ਦਾ ਉਭਾਰ ਸੀ...ਉਦਾਸੀਨਤਾ ਵਲੋਂ ਖੇਡਿਆਂ ਵੱਲ ਉਡਾਨ ਦਾ ਆਰੰਭ ਸੀ ਜਾਂ ਹੋਰ ਕੁਝ ਵੀ ਸੀ, ਪਰ ਇਹ ਨਵੇਂ ਸਮੇਂ ਦਾ ਆਰੰਭ ਸੀ।

ਜਦੋਂ ਅਸੀਂ ਆਪਣੇ ਘਰੋਂ ਸੜਕੋ-ਸੜਕੀ ਲਾਡੋਵਾਲੀ ਪੜ੍ਹਨ ਜਾਂਦੇ ਤਾਂ ਸੜਕ ਦੇ ਆਲੇ-ਦੁਆਲੇ ਬੇਰੀਆਂ ਦੇ ਬ੍ਰਿਖ ਹੁੰਦੇ, ਸੈਂਟਰਲ ਟਾਊਨ ਦੇ ਕੰਢਿਆਂ ਤੇ ਵਡੇ ਵਡੇ ਟੋਏ ਹੁੰਦੇ ਛੱਪੜਾਂ ਵਰਗੇ। ਜਿਉਂ ਤੁਰਨਾ, ਜਿਉਂ ਤੁਰਨਾ ਨਕੋਦਰ ਲਾਈਨ ਦਾ ਰੇਲ ਫਾਟਕ ਲੰਘ ਕੇ ਹੀ ਮਕਾਨ ਦਿਖਾਈ ਦੇਣੇ ਥੋੜ੍ਹੇ ਜਿਹੇ ਘਰ। ਇਹ ਹੀ ਲਾਡੋਵਾਲੀ ਸੀ...ਲਾਡੋਵਾਲੀ ਪਿੰਡ ਜਾਂ ਮੁਹੱਲਾ। ਹੁਣ ਤਾਂ ਲਗਦਾ ਹੈ ਇਸ ਲਾਡੋਵਾਲੀ ਨੂੰ ਵਿਕਾਸ ਨੇ ਨਿਗਲ ਲਿਆ ਹੈ। ਕਿਸੇ ਨੂੰ ਪਤਾ ਹੀ ਨਹੀਂ ਕਿ ਇਹ ਪਿੰਡ ਕਿਥੇ ਗਿਆ, ਬਸ ਲਾਡੋਵਾਲੀ ਮਸ਼ਹੂਰ ਹੈ। ਸਰਦੀ ਹੋਵੇ ਗਰਮੀ, ਅਸੀਂ ਤੁਰ ਕੇ ਜਾਣਾ ਤੁਰ ਕੇ ਵਾਪਸ ਆਉਣਾ।

ਸੈਂਟਰਲ ਟਾਊਨ ਦੇ ਮੈਦਾਨ ਵਿਚ ਹੁਣ ਖੇਡਾਂ ਦੇ ਨਾਲ ਨਾਲ ਝੰਡੇ ਵੀ ਦਿਸਣ ਲਗ ਪਏ। ਪਹਿਲਾਂ ਤਾਂ ਖਾਕੀ ਨਿੱਕਰਾਂ ਵਾਲੇ ਰਾਸ਼ਟਰ ਸੰਘ ਵਾਲਿਆਂ ਦੇ ਝੰਡੇ ਆਏ। ਉਹ ਖੇਡਾਂ ਪਿਛੋਂ ਬਹੁਤ ਦਿਲਚਸਪ ਕਹਾਣੀਆਂ ਸੁਣਾਉਂਦੇ। ਇਕ ਵਾਰ 'ਭਰਾਤਾ ਜੀ' ਨੇ ਇਕ ਦਿਲਚਸਪ ਕਹਾਣੀ ਸੁਣਾਈ—ਸਸਤੀ ਜ਼ਮੀਨ ਖਰੀਦਣ ਦੇ ਲਾਲਚ ਵਿਚ ਇਕ ਕਿਸਾਨ ਦਾ ਵਤਨੋਂ ਦੂਰ ਨਿਕਲ ਜਾਣਾ ਅਤੇ ਜ਼ਮੀਨ

ਮੱਲਦਿਆਂ ਹੀ ਮਰ ਜਾਣਾ। ਕੁਝ ਸਾਲਾਂ ਬਾਦ ਕਾਲਜ ਵਿਚ ਇਕ ਕਹਾਣੀ ਅੰਗਰੇਜ਼ੀ ਵਿਚ ਪੜ੍ਹੀ। ਇਹ ਪ੍ਰਸਿਧ ਰੂਸੀ ਸਾਹਿਤਕਾਰ ਟਾਲਸਟਾਏ ਦੀ ਕਹਾਣੀ ਸੀ—ਮਨੁਖ ਨੂੰ ਕਿੰਨੀ ਭੋਇੰ ਲੋੜੀਂਦੀ ਹੈ। ਅਜਿਹੀਆਂ ਬਹੁਤ ਸਾਰੀਆਂ ਕਹਾਣੀਆਂ ਹਰ ਰੋਜ਼ ਉਹ ਸੁਣਾਉਂਦੇ। ਫੇਰ ਕਾਂਗਰਸ ਦਾ ਝੰਡਾ ਲਾ ਕੇ ਵੀ ਸ਼ਾਖਾ ਲਗਦੀ ਰਹੀ। ਇਕ ਛੋਟਾ ਜਿਹਾ ਗੋਰਾ ਜਿਹਾ ਮੁੰਡਾ ਕਪੂਰ ਹੁੰਦਾ ਸੀ। ਉਹਨੇ ਕਾਂਗਰਸ ਦਾ ਝੰਡਾ ਝੱਟ ਥੈਲੇ 'ਚੋਂ ਕੱਢ ਕੇ ਲਾ ਦੇਣਾ। ਇਹ ਕਪੂਰ ਸਾਹਿਬ ਅਜ ਕਲ੍ਹ ਰੇਡੀਓ-ਦੂਰਦਰਸ਼ਨ 'ਚ ਕੰਮ ਕਰਦੇ ਹਨ। ਹੌਲੀ ਹੌਲੀ ਬੀਰ ਖਾਲਸਾ ਦਲ ਦਾ ਕੇਸਰੀ ਨਿਸ਼ਾਨ ਸਾਹਿਬ ਵੀ ਝੁੱਲਣ ਲਗ ਪਿਆ। ਦੇਹ ਸ਼ਿਵਾ ਬਰ ਮੋਹਿ......ਨਾਲ ਖੇਡਾਂ ਦਾ ਪ੍ਰੋਗਰਾਮ ਸ਼ੁਰੂ ਹੋਣਾ। ਇਹਨਾਂ ਤੇ ਵਡੇ ਖੇਡ ਮੁਕਾਬਲੇ ਟੂਰਨਾਮੈਂਟ ਵੀ ਕਰਵਾ ਧਰੇ। ਮਹਲਾ ਚਹਾਰ ਬਾਗ ਵਿਚ ਸਾਡੇ ਮਹਲੇ ਦੀ ਸਰਹੱਦ ਤੇ ਇਕ ਡੇਅਰੀ ਹੁੰਦੀ ਸੀ ਜਿਥੋਂ ਰੋਜ਼ ਅਸੀਂ ਸਵੇਰੇ ਦੁਧ ਲੈਣ ਜਾਂਦੇ। ਉਹ ਬਾਊ ਜੀ ਕਿਸੇ ਦਫਤਰ ਵਿਚ ਵੀ ਨੌਕਰੀ ਕਰਦੇ ਸਨ ਅਤੇ ਹੋਰਨਾਂ ਭਰਾਵਾਂ ਨਾਲ ਡੇਅਰੀ ਵੀ ਚਲਾਉਂਦੇ। ਉਹਨਾਂ ਦੇ ਅੰਗਰੇਜ਼ੀ ਦਾ ਅਖਬਾਰ ਟ੍ਰਿਬਿਊਨ ਵੀ ਆਉਂਦਾ ਸੀ। ਉਹ ਆਪ ਜਨਸੰਘੀ ਖਿਆਲਾਂ ਦੇ ਸਨ। ਡੇਅਰੀ ਤੇ ਸਵੇਰੇ ਜਾਣਾ ਤਾਂ ਉਥੇ ਵਾਹਵਾ ਉਚ ਪੱਧਰ ਦੀ ਸਿਆਸੀ ਕਾਨਫਰੰਸ ਰੋਜ਼ ਹੀ ਹੋ ਜਾਣੀ। ਮੈਂ ਅੰਗਰੇਜ਼ੀ ਅਖਬਾਰ ਪੜ੍ਹਨ ਦਾ ਅਭਿਆਸ ਵੀ ਕਰ ਲੈਣਾ। ਇਕ ਵਾਰ ਅਖਬਾਰ ਵਿਚ ਕਾਰਟੂਨ ਛਪਿਆ ਕਿ ਚੀਨ ਵਲੋਂ ਲਾਲ ਰੰਗ ਦਾ ਦਰਿਆ ਚੜ੍ਹਿਆ ਆ ਰਿਹਾ ਹੈ ਹਿੰਦੁਸਤਾਨ ਨੂੰ ਆਪਣੀ ਲਪੇਟ ਵਿਚ ਲੈਣ ਵਾਸਤੇ। ਚੀਨ ਵਿਚ ਕਮਿਊਨਿਸਟ ਇਨਕਲਾਬ ਦਾ ਬਹੁਤ ਚਰਚਾ ਸੀ ਅਤੇ ਭਾਰਤ ਵਿਚ ਕਿਸੇ ਵੀ ਵੇਲੇ ਕਮਿਊਨਿਸਟ ਰਾਜ ਸਥਾਪਤ ਹੋਣ ਦੀ ਉਡੀਕ ਸੀ। ਇਹ ਗਲਾਂ ਡੇਅਰੀ ਤੇ ਹੋਣੀਆਂ। ਫੇਰ ਅਮਨ ਲਹਿਰ ਦਾ ਜ਼ਿਕਰ ਹੋਣ ਲਗਾ। ਡੇਅਰੀ ਵਾਲੇ ਬਾਊ ਜੀ ਨੂੰ ਕਹਿੰਦਿਆਂ ਮੈਂ ਸੁਣਿਆ ਲੈ ***ਹੁਣ ਇਹਨਾਂ ਨੇ 'ਪੀਸ ਪੀਸ'*** ਕੂਕਣਾ ਸ਼ੁਰੂ ਕਰ ਦਿਤੇ। ਇਹ ਵੀ ਕਮਿਊਨਿਸਟਾਂ ਦੀ ਚਾਲ ਹੈ। ਤੇ ਇਕ ਦਿਨ ਸੈਂਟਰਲ ਟਾਊਨ ਦੇ ਮੈਦਾਨਾਂ ਵਿਚ ਘੁਗੀ ਵਾਲੇ ਝੰਡੇ ਹੀ ਦਿਸਣ। ਦੂਰ ਤਕ ਸ਼ਾਮਿਆਨੇ ਲਗੇ ਸਨ ਅਤੇ ਅਮਨ ਕਾਨਫਰੰਸ ਸ਼ੁਰੂ ਹੋ ਗਈ। ਪਿੰਡਾਂ ਦੇ ਮੁੰਡੇ ਢੋਲ ਲੈਕੇ ਤੇ ਗਿੱਧੇ ਪਾ ਪਾਕੇ ਬੋਲੀਆਂ ਪਾ ਰਹੇ ਸਨ। ਮੇਰਾ ਜਮਾਤੀ ਸੀ ਜਰਨੈਲ ਸਿੰਘ, ਉਹ ਕਮਿਊਨਿਸਟ ਪਰਿਵਾਰ 'ਚੋਂ ਸੀ। ਉਹਦਾ ਭਰਾ ਸੁਖਦਰਸ਼ਨ ਧੀਰ ਅੱਜ ਕਲ੍ਹ ਅਫਰੀਕਾ ਵਿਚ ਹੈ ਮਹਿਰਮਯਾਰ ਦੇ ਨਾਂ ਹੇਠ ਲਿਖਦਾ ਹੈ। ਉਦੋਂ ਇਥੇ ਹੀ ਸੀ, ਅਜੇ ਪੜ੍ਹਦਾ ਸੀ। ਜਰਨੈਲ ਬੜੀਆਂ ਇਹੋ ਜਿਹੀਆਂ ਗੱਲਾਂ ਕਰਦਾ ਸੀ, ਜਿਸ ਤੋਂ ਪਤਾ ਲਗਦਾ ਸੀ ਕਿ ਇਹਨੂੰ ਤਾਂ ਬਹੁਤ ਹੀ ਗਿਆਨ ਹੈ ਅਸੀਂ ਧੋ ਕੇ ਵਾਲ ਖਲਾਰੇ ਹੋਏ ਸਨ ਤੇ ਕਾਨਫਰੰਸ ਵਿਚ ਗਏ ਉਥੇ ਜਲੂਸ ਚਲਣ ਵਾਲਾ ਸੀ। ਇਕ ਘੇਰੇ ਵਿਚ ਜਵਾਨ ਮੁੰਡੇ ਖੜੇ ਸਨ ਉਹ ਤਾਲੀਆਂ ਮਾਰ ਮਾਰ ਕੇ ਗਾ ਰਹੇ ਸਨ "ਕਾਲਿਆ ਹਿਰਨਾ ਬਾਗੀਂ ਚਰਨਾਂ......" ਬੜਾ ਮਜ਼ਾ ਆ ਰਿਹਾ ਸੀ। ਜਰਨੈਲ ਨੇ ਦਸਿਆ ਕਿ ਇਹ ਗੀਤ ਧੀਰ ਦਾ ਲਿਖਿਆ ਹੋਇਆ ਹੈ ਤੇ ਉਹ ਵੀ ਵਿਚ ਗਾ ਰਿਹਾ ਹੈ। ਅਸੀਂ ਧੀਰ ਨੂੰ ਵੇਖਿਆ ਪਰ ਪਹਿਚਾਣ ਗੂੜ੍ਹੀ ਨਾ ਹੋ ਸਕੀ। ਰਾਤ ਨੂੰ ਗੀਤਾਂ ਅਤੇ ਕਵੀ ਦਰਬਾਰ ਦਾ ਪਰੋਗਰਾਮ ਸੀ। ਲੋਕਾਂ ਦਾ ਸਮੁੰਦਰ ਠਾਠਾਂ ਮਾਰ ਰਿਹਾ ਸੀ। ਪਿੰਡਾਂ ਵਿਚੋਂ ਆਏ ਲੋਕ ਕੁਝ ਬੈਠੇ ਕੁਝ ਲੰਮੇ ਪਏ ਹੀ ਕਵੀ ਦਰਬਾਰ ਸੁਣ ਰਹੇ ਸਨ ਵਿਚ ਵਿਚ ਡਰਾਮਾ ਹੋ ਜਾਂਦਾ। ਜਦੋਂ ਇਕ ਪਤਲੀ ਜਿਹੀ ਕੁੜੀ ਨੇ ਬਾਰੀਕ ਸੁਰੀਲੀ ਆਵਾਜ਼ ਵਿਚ ਗਾਇਆ ਨਿਮੀ ਨਿਮੀ ਤਾਰਿਆਂ ਦੀ ਲੋਅ ਤਾਂ ਸਾਰੇ ਪਾਸੇ ਸਨਾਟਾ ਛਾ ਗਿਆ। ਲੋਕਾਂ ਆਪੋ ਵਿਚੋਂ ਗਲਾਂ ਕਰਨੀਆਂ ਬੰਦ ਕਰ ਦਿਤੀਆਂ। ਸੁਤੇ ਹੋਏ ਬਾਬੇ ਵੀ ਉਠ ਬੈਠੇ। ਮੈਂ ਏਡੀ ਇਕਾਗਰਤਾ ਨਾਲ ਏਡੀ ਸ਼ਰਧਾ ਅਤੇ ਟਿਕਾਅ ਨਾਲ ਲੋਕ ਗੀਤ ਲੋਕਾਂ ਦੇ ਮਨਾਂ ਵਿਚ ਉਤਰਦਾ ਮੁੜ ਮਹਿਸੂਸ ਨਹੀਂ ਕੀਤਾ। ਜਿਵੇਂ ਕਾਲ ਚਕਰ ਹੀ ਖਲੋ ਗਿਆ ਹੋਵੇ। ਸਭ ਪਾਸਿਉਂ ਇਹ ਸਰਗੋਸ਼ੀ ਹੋ ਰਹੀ ਸੀ "ਸੁਰਿੰਦਰ ਕੌਰ, ਸੁਰਿੰਦਰ ਕੌਰ।"

ਕੁਝ ਦੇਰ ਬਾਅਦ ਸ਼ਹਿਰ ਦੀ ਮੁੰਡੀਰ ਨੇ ਲੋਕਾਂ ਦੇ ਵਿਚੋਂ ਵਿਚੋਂ ਲੰਘ ਕੇ ਅਗੇ ਜਾਣਾ ਸ਼ੁਰੂ ਕਰ ਦਿਤਾ। ਉਹਨਾਂ ਸ਼ਾਂਤ ਬੈਠੇ ਲੋਕਾਂ ਨੂੰ ਵਾਹਵਾ ਤੰਗ ਕੀਤਾ। ਇਕ ਬਜ਼ੁਰਗ ਦੀ ਪਗ ਲਹਿ ਗਈ। ਬਹੁਤ ਬਜ਼ੁਰਗ ਬਾਬੇ ਨੂੰ ਰੋਹ ਚੜ੍ਹ ਗਿਆ। ਉਹਨੇ ਸਰਹਾਣੇ ਪਿਆ ਖੂੰਡਾ ਚੁਕ ਲਿਆ ਤੇ "ਉਹ ਤੁਹਾਡੀ ਮਾਂ ਨੂੰ......" ਕਹਿ ਕੇ ਘੁਮਾਇਆ ਤਾਂ ਮੁੰਡੀਰ ਦਾ ਪਤਾ ਨਾ ਲਗਾ ਕਿ ਕਿਧਰ ਚਲੀ ਗਈ।

ਉਸ ਕਾਨਫਰੰਸ ਤੇ ਜਾਂ ਦੂਸਰੀ ਤੇ ਸੈਂਟਰਲ ਟਾਊਨ ਵਿਚ ਬਹੁਤ ਉੱਚੀ ਸਟੇਜ ਸੀ। ਬਹੁਤ ਸਾਰੀਆਂ ਪੌੜੀਆਂ ਸਾਹਮਣੇ ਪਾਸਿਓਂ ਬਣਾਈਆਂ ਹੋਈਆਂ ਸਨ। ਸਮੇਤ ਕਾਂਗਰਸੀਆਂ ਦੇ ਬਹੁਤ ਸਾਰੀਆਂ ਪਾਰਟੀਆਂ ਦੇ ਆਗੂ ਸਟੇਜ ਤੇ ਸਨ। ਉਹਨਾਂ ਵਿਚੋਂ ਇਕ ਸਭ ਤੋਂ ਨੁਮਾਇਆਂ ਸੀ ਡਾ.

ਸੈਫੁਲਦੀਨ ਕਿਚਲੂ । ਮੁਸਲਮਾਨ ਤਾਂ ਉਂਝ ਹੀ ਪੰਜਾਬ 'ਚ ਰਿਹਾ ਕੋਈ ਨਹੀਂ ਸੀ । ਦੂਸਰਾ ਮਸ਼ਹੂਰ ਲੀਡਰ ਕਿਚਲੂ ਸਾਹਿਬ ਦੇ ਨਾਂਅ ਦਾ ਬਹੁਤ ਜਲੌਅ ਜਿਹਾ ਸੀ । ਲੋਕਾਂ ਵਿਚ ਭਾਰੀ ਉਤਸਕਤਾ ਸੀ । ਭਾਵੇਂ ਬਹੁਤ ਬਜ਼ੁਰਗ ਹੋ ਚੁਕੇ ਸਨ ਪਰ ਉਹਨਾਂ ਦਾ ਗੋਰਾ ਚਿੱਟਾ ਰੰਗ ਤੇ ਕਦ ਕਾਠ ਪ੍ਰਭਾਵਿਤ ਕਰਦਾ ਸੀ । ਉਹ ਕੁਰਸੀ ਤੇ ਬੈਠੇ ਬੈਠੇ ਹੀ ਬੋਲੇ ਪਰ ਉਹਨਾਂ ਦੀਆਂ ਗਲਾਂ ਦਾ ਬਹੁਤ ਸੁਆਦ ਆ ਰਿਹਾ ਸੀ । ਚਾਰੇ ਪਾਸੇ ਖਾਮੋਸ਼ੀ ਸੀ । ਇਕ ਨੀਲੀ ਪੱਗ ਵਾਲਾ ਕ੍ਰਿਪਾਨਧਾਰੀ ਬਜ਼ੁਰਗ ਉਠਿਆ । ਹੌਲੀ ਹੌਲੀ ਸਟੇਜ ਤੇ ਚੜ੍ਹ ਗਿਆ ਅਤੇ ਇਕ ਰੁਪਏ ਦਾ ਨੋਟ ਕਿਚਲੂ ਸਾਹਿਬ ਦੇ ਪੈਰਾਂ 'ਚ ਰੱਖ ਕੇ ਇਵੇਂ ਮੱਥਾ ਟੇਕਿਆ ਜਿਵੇਂ ਗੁਰੂਆਂ ਨੂੰ ਟੇਕੀਦਾ ਹੈ । ਲੋਕਾਂ ਨੂੰ ਪਰਭਾਵਤ ਕਰਨ ਵਾਲੇ ਕਿਚਲੂ ਸਾਹਿਬ ਇਸ ਗਲ ਤੇ ਬਹੁਤ ਪਰਭਾਵਤ ਹੋਏ ਅਤੇ ਇਸ ਇਕ ਰੁਪਏ ਦੀ ਮਹਾਨਤਾ ਤੇ ਬੋਲੇ ਵੀ ਜੋ ਕਾਨਫਰੰਸ ਦੇ ਫੰਡ ਵਿਚ ਪਾ ਦਿਤਾ ਗਿਆ । ਚਲਦੀ ਗਲ ਵਿਚ ਯਾਦਾਂ ਦੇ ਭੰਡਾਰ ਚੋਂ ਦੋ ਕੁ ਕਾਨਫਰੰਸਾਂ ਹੋਰ ਉਭਰ ਆਈਆਂ ਹਨ ਇਹ ਹਨ ਪੰਜਾਬੀ ਲੇਖਕਾਂ ਦੀਆਂ ਕਾਨਫਰੰਸਾਂ । ਦੋਵੇਂ ਹੀ ਸੈਂਟਰਲ ਟਾਊਨ ਦੇ ਵਿਚ ਮਿਲਾਪ ਅਖਬਾਰ ਦੇ ਲਾਗੇ ਹੋਈਆਂ । ਅਸੀਂ ਤਾਂ ਪੰਜਾਬੀ ਦੇ ਲੇਖਕਾਂ ਨੂੰ ਹੀ ਵੇਖਣ ਆਏ ਸਾਂ । ਸ. ਗੁਰਬਖਸ਼ ਸਿੰਘ, ਮੁਲਕ ਰਾਜ ਅਨੰਦ, ਗੁਰਮੁਖ ਸਿੰਘ ਮੁਸਾਫਰ, ਸੰਤ ਸਿੰਘ ਸੇਖੋਂ, ਬਲਵੰਤ ਗਾਰਗੀ, ਪ੍ਰੋ. ਮੋਹਨ ਸਿੰਘ, ਡਾ. ਹਰਚਰਨ ਸਿੰਘ ਇਕ ਲੰਮੀ ਫਹਿਰਿਸਤ ਹੈ ਇਹਨਾਂ ਮਹਾਨ ਬੰਦਿਆਂ ਦੀ । ਜਿਹੜੇ ਇਸ ਕਾਨਫਰੰਸ ਦੇ ਸ਼ਿੰਗਾਰ ਸਨ । ਪਹਿਲੀ ਕਾਨਫਰੰਸ ਤਾਂ ਉਹ ਹੀ ਸੀ ਜਿਸ ਵਿਚ ਕੇਂਦਰੀ ਪੰਜਾਬੀ ਲੇਖਕ ਸਭਾ ਬਣੀ ਤੇ ਦੂਸਰੀ ਹੋ ਸਕਦਾ ਹੈ ਸਾਹਿਤ ਅਕੈਡਮੀ ਵਾਲੀ ਹੋਵੇ ।

ਪਹਿਲੀ ਵਿਚ ਤਾਂ ਗਿਆਨੀ ਹੀਰਾ ਸਿੰਘ ਦਰਦ ਦਾ ਨੁਮਾਇਆ ਰੋਲ ਸੀ । ਗਤੀ ਵਿਧੀਆਂ ਵਿਚ ਤਿੰਨ ਅਕਹਿਰੇ ਸਰੀਰਾਂ ਵਾਲੇ ਜਵਾਨ ਇਧਰ ਉਧਰ ਫਿਰਦੇ ਸਰਗਰਮ ਲਗਦੇ ਸਨ । ਗਿਆਨੀ ਭਜਨ ਸਿੰਘ, ਪ੍ਰੋ. ਪਿਆਰਾ ਸਿੰਘ ਭੋਗਲ ਤੇ ਸ. ਗੁਰਬਖਸ਼ ਸਿੰਘ ਬੰਨੋਆਣਾ । ਮੈਂ ਸਾਹਿਤਕ ਬਹਿਸਾਂ ਪਹਿਲੀ ਵਾਰ ਸੁਣੀਆਂ । ਸ਼ਇਦ ਤੱਥਾਂ ਦੀ ਸਮਝ ਤਾਂ ਨਹੀਂ ਸੀ ਪਰ ਜਿਵੇਂ ਹੀ ਵਧੀਆ ਪੰਜਾਬੀ ਬੋਲੀ ਜਾਂਦੀ ਸੀ ਉਸ ਦੀ ਸੁਰ ਬੜੀ ਪਿਆਰੀ ਸੀ । ਇਕ ਸਰਦਾਰ ਜੀ ਇਕ ਸੈਸ਼ਨ 'ਚ ਬੋਲ ਰਹੇ ਸਨ । ਉਹਨਾਂ ਦੀ ਹਰ ਗਲ ਤੇ ਟੋਕਾ ਟੋਕੀ ਹੋ ਰਹੀ ਸੀ । ਰੌਲਾ ਜਿਹਾ ਪੈ ਜਾਂਦਾ ਸੀ । ਲਗਦਾ ਸੀ ਕਿ ਪੜ੍ਹੇ ਲਿਖਿਆਂ ਵਿਚ ਕੋਈ ਅਨਪੜ੍ਹ ਫਸ ਗਿਆ ਹੈ । ਅੰਤ ਉਤੇ ਉਸ ਨੇ ਉਚੀ ਆਵਾਜ਼ ਵਿਚ ਕਿਹਾ ਤੁਸੀਂ ਮੈਨੂੰ ਅਨਪੜ੍ਹ ਨਾ ਸਮਝੋ ਮੈਂ ਬੀ. ਏ. ਬੀ. ਟੀ. ਹਾਂ । ਇਸ ਤੇ ਫੇਰ ਹਾਸਾ ਮਚ ਗਿਆ । ਰਾਤ ਨੂੰ ਕਵੀ ਦਰਬਾਰ ਸੀ ਅਤੇ ਨਾਲ ਡਰਾਮਾ । ਇਸ ਕਾਨਫਰੰਸ ਵਿਚ ਰੂਸ ਤੋਂ ਅਤੇ ਹੋਰ ਦੇਸਾਂ ਤੋਂ ਵੀ ਲੇਖਕ ਆਏ ਸਨ ਰਾਤ ਨੂੰ ਉਹਨਾਂ ਕਵਿਤਾਵਾਂ ਪੜ੍ਹੀਆਂ । ਉਹਨਾਂ ਦਾ ਅਨੁਵਾਦ ਸੁਣਿਆ । ਖਿਆਲ ਤਾਂ ਸੁੰਦਰ ਸਨ, ਪਰ ਤੁਕਾਂਤ ਨਹੀਂ ਸੀ । ਅਸੀਂ ਅਗੇ ਬਹੁਤ ਕਵੀ ਦਰਬਾਰ ਸੁਣੇ ਸਨ, ਪਹਿਲੀ ਵਾਰ ਪਤਾ ਲਗਾ ਕਿ ਅਜੇਹੀ ਕਵਿਤਾ ਵੀ ਹੁੰਦੀ ਹੈ । ਸੰਤੋਖ ਸਿੰਘ ਧੀਰ ਦੀ ਕਵਿਤਾ 'ਨਿੱਕੀ ਸਲੇਟੀ' ਸੜਕ ਕਿਨਾਰੇ ਵੀ ਸੁਣੀ । ਸਭਿਆਚਾਰਕ ਪ੍ਰੋਗਰਾਮ ਵਿਚ ਜੁਗਿੰਦਰ ਬਾਹਰਲੇ ਦਾ ਗੀਤ ''ਸੁਣਿਓ ਵੇ ਹੱਕਾ ਸਾਡਾ ਹਾਲ ਹਵਾਵਾਂ ਦਾ, ਜਿਹੜੀ ਸਾਡੇ ਨਾਲ ਕੀਤੀ ਗੋਰੇ ਸਾਡਾ ਜੀਣ ਗੁਲਾਮਾਂ ਦਾ'' ਸੁਣਿਆ। ਜਦੋਂ ਸ਼ਾਹ ਮੁਹੰਮਦ ਦੀ ਵਾਰ ਪੜ੍ਹੀ ਜਾ ਰਹੀ ਸੀ—''ਪਹਾੜਾ ਸਿੰਘ ਸੀ ਯਾਰ ਫ਼ਰੰਗੀਆਂ ਦਾ''— ਤਾਂ ਸਟੇਜ ਤੇ ਪਰਦਾ ਸੁਟ ਕੇ ਪਿਛੋਂ ਲਾਈਟ ਦਿਤੀ ਗਈ । ਪੰਡਾਲ ਵਿਚ ਹਨੇਰਾ ਸੀ । ਉਸ ਵਿਚ ਪਿਛਲੇ ਪਾਸੇ 'ਪਹਾੜਾ ਸਿੰਘ ਤੇ ਫ਼ਰੰਗੀ' ਇਕ ਦੂਜੇ ਦੇ ਕੰਨ ਵਿਚ ਗੱਲਾਂ ਕਰਦੇ ਦਿਖਾਏ ਗਏ । ਪਰਦੇ ਉਤੇ ਫਿਲਮ ਵਾਂਗ ਉਹਨਾਂ ਦਾ ਪਰਛਾਵਾਂ ਲੰਮਾ ਜਿਹਾ ਪੈ ਰਿਹਾ ਸੀ । ਪਹਾੜਾ ਸਿੰਘ ਦੀ ਲੰਮੀ ਦਾੜ੍ਹੀ ਅਤੇ ਪਗੜੀ ਦਾ ਪਰਛਾਵਾਂ ਦਿਸ ਰਿਹਾ ਸੀ । ਪਰਦੇ ਪਿਛੇ ਲੁਕੇ ਹੋਏ ਐਕਟਰ ਲੋਕਾਂ ਤੋਂ ਲੁਕੇ ਨਹੀਂ ਸਨ । ਘੁਸਰ ਮੁਸਰ ਹੋ ਰਹੀ ਸੀ ਤੇਰਾ ਸਿੰਘ ਚੰਨ, ਤੇਰਾ ਸਿੰਘ ਚੰਨ । ਤੇਰਾ ਸਿੰਘ ਨਾਮ ਵੀ ਆਪਣੇ ਵਰਗਾ ਆਪ ਹੀ ਸੀ । ਇਸ ਪ੍ਰੋਗਰਾਮ ਵਿਚ ਰਾਮਪੁਰ ਸਭਾ ਵਾਲਿਆਂ ਦਾ ਵੀ ਬੋਲ ਬਾਲਾ ਸੀ । ਦੂਸਰੀ ਕਾਨਫਰੰਸ ਵਿਚ ਗਿਆਨੀ ਕਰਤਾਰ ਸਿੰਘ ਦੇ ਨੁਕਤੇ ਸਭ ਦਾ ਧਿਆਨ ਆਪਣੇ ਵਲ ਖਿਚਦੇ ਸਨ । ਇਹਨਾਂ ਹੀ ਮੈਦਾਨਾਂ ਵਿਚ ਜਨਸੰਘ ਦੇ ਮਹਾਂ ਪੰਜਾਬ ਅੰਦੋਲਨਾਂ ਦੇ ਬਾਅਦ ਦੇ ਬਹੁਤ ਜਲਸੇ ਸੁਣੇ । ਆਦਤ ਸੀ ਜ਼ਰੂਰ ਹੀ ਚਲੇ ਜਾਣਾ ਕੋਈ ਵੀ ਭਾਵੇਂ ਹੋਵੇ । ਪੰ: ਯੱਗਦੱਤ ਸ਼ਰਮਾ, ਬਲਰਾਮ ਜੀ ਦਾਸ ਟੰਡਨ ਬੋਲਦੇ ਭਾਵੇਂ ਆਪਣੇ ਅਕੀਦੇ ਨਾਲ ਅਤੇ ਬੋਲਦੇ ਵੀ ਪੰਜਾਬੀ ਸੂਬੇ ਵਿਰੁਧ, ਪਰ ਉਹ ਬੋਲਦੇ ਬਹੁਤ ਵਧੀਆ ਅਤੇ ਠੇਠ ਪੰਜਾਬੀ ਵਿਚ, ਵਾਹਵਾ ਰੰਗ ਬੰਨ੍ਹਦੇ । ਇਹਨਾਂ ਦਾ ਜਵਾਬ ਦੇਣ ਵਾਸਤੇ ਜਿਹੜਾ ਬੁਲਾਰਾ ਖਿੱਚਦਾ ਸੀ ਉਹ ਸੀ ਅਕਾਲੀ ਲੀਡਰ ਗਿਆਨੀ ਕੇਹਰ ਸਿੰਘ ਵੈਰਾਗੀ । ਇਸ ਤਰ੍ਹਾਂ ਸੈਂਟਰਲ ਟਾਊਨ ਖੇਡਾਂ ਦੇ ਨਾਲ ਸਿਆਸੀ ਮੈਚਾਂ ਦਾ ਵੀ ਮੈਦਾਨ ਸੀ ।

ਪੁਸਤਕ ਚਰਚਾ

# "ਨੂਰ-ਇਲਾਹੀ"–ਇਕ ਨਜ਼ਰ

—ਜਸਪਾਲ ਕੌਰ

ਪੁਸਤਕ ਦਾ ਨਾਂ : "ਨੂਰ-ਇਲਾਹੀ", ਕਵੀ ਦਾ ਨਾਂ : ਕਰਤਾਰ ਸਿੰਘ ਪੰਛੀ, ਪ੍ਰਕਾਸ਼ਕ : ਪੁਸ਼ਪ ਸਾਹਿਤ ਪ੍ਰਕਾਸ਼ਨ ਮਾਲੇਰਕੋਟਲਾ,(ਸੰਗਰੂਰ) ਪੰਨੇ : ੬੦ ਕੀਮਤ : ੨੦/-ਰੁਪਏ ।

---

ਕਰਤਾਰ ਸਿੰਘ ਪੰਛੀ ਉਹਨਾਂ ਕਵੀਆਂ ਵਿਚੋਂ ਹਨ ਜਿਨ੍ਹਾਂ ਕੋਲ ਸੂਝ-ਬੂਝ, ਲਗਨ, ਮਿਹਨਤ ਤੇ ਛੰਦਾ-ਬੰਦੀ ਦੀ ਸਹੀ ਵਰਤੋਂ ਦਾ ਅਤੁੱਟ ਭੰਡਾਰ ਹੈ । ਹਥਲੀ ਪੁਸਤਕ "ਨੂਰ-ਇਲਾਹੀ" ਉਨ੍ਹਾਂ ਦੀ ਇਸੇ ਯੋਗਤਾ ਦਾ ਸਿੱਟਾ ਹੈ ।

"ਨੂਰ-ਇਲਾਹੀ" ਕਾਵਿ-ਗੁਲਦਸਤੇ ਵਿਚ ੧੪ ਗੀਤ ੮ ਕਵਿਤਾਵਾਂ, ਇਕ ਗ਼ਜ਼ਲ ਤੇ ਇਕ ਰੁਬਾਈ ਸ਼ਾਮਲ ਕੀਤੇ ਗਏ ਹਨ । ਇਸ ਪੁਸਤਕ ਦਾ ਥੀਮ ਗੌਰਵਮਈ ਕੁਰਬਾਨੀਆਂ ਨਾਲ ਲਬਰੇਜ਼ ਸਿੱਖ ਇਤਿਹਾਸ ਨਾਲ ਇਸ ਉਮਰ ਦੇ ਬੱਚਿਆਂ ਨੂੰ ਜਾਣੂ ਕਰਾਉਣਾ ਹੈ । ਮੈਂ ਤਾਂ ਇਹ ਸਮਝਦੀ ਹਾਂ ਕਿ ਅਪ੍ਰਤੱਖ ਤੌਰ ਤੇ ਕਵੀ ਬੱਚਿਆਂ ਨੂੰ ਚੰਗੇ ਅਮਲ ਕਰਕੇ ਇਨਸਾਨੀਅਤ ਦੀ ਪਹਿਲੀ ਪੌੜੀ ਤੇ ਚੜ੍ਹਨ ਦੀ ਪ੍ਰੇਰਨਾ ਦੇਣਾ ਚਾਹੁੰਦਾ ਹੈ । ਇਸ ਪੁਸਤਕ ਦੇ ਪਹਿਲੇ ਪੰਜ ਗੀਤਾਂ, ਇਕ ਗ਼ਜ਼ਲ ਤੇ ਤਿੰਨ ਕਵਿਤਾਵਾਂ ਵਿਚ ਨੂਰ-ਇਲਾਹੀ ਪਹਿਲੀ ਜੋਤ ਸਤਿਗੁਰ ਨਾਨਕ ਜੀ ਦੇ ਜੀਵਨ ਇਤਿਹਾਸ ਨੂੰ ਪੇਸ਼ ਕੀਤਾ ਗਿਆ ਹੈ । ਗਾਗਰ ਵਿਚ ਸਾਗਰ ਭਰਨ ਦੀ ਸਫ਼ਲ ਕੋਸ਼ਿਸ਼ ਕੀਤੀ ਗਈ ਹੈ । ਇਕ ਇਕ ਤੁਕ ਵਿਚ ਸਤਿਗੁਰੂ ਜੀ ਦੀ ਇਕ ਇਕ ਸਾਖੀ, ਭੈਣ-ਪਿਆਰ ਭਰਿਆ ਹੈ । ਗੀਤ ਗਾਉਂਦਿਆਂ (ਸਾਰਾ ਨਜ਼ਾਰਾ) ਸਾਖੀਆਂ ਦਾ ਦ੍ਰਿਸ਼-ਰੂਪ ਵਿਚ ਪੇਸ਼ ਹੋ ਜਾਂਦਾ ਹੈ । ਸ਼ਬਦਾਵਲੀ ਬੱਚਿਆਂ ਨੂੰ ਧਿਆਨ ਵਿਚ ਰਖਕੇ ਵਰਤੀ ਗਈ ਹੈ । ਇਹ ਗੀਤ, ਕਵਿਤਾਵਾਂ ਤੇ ਗ਼ਜ਼ਲ ਬੱਚੇ ਯਾਦ ਕਰਕੇ, ਕਿਤੇ ਵੀ ਸੁਣਾ ਕੇ ਜਸ ਖੱਟ ਸਕਦੇ ਹਨ । ਉਹ ਆਪ ਤਾਂ ਇਸ ਮਾਣ ਭਰੇ ਇਤਿਹਾਸ ਨਾਲ ਜੁੜਨਗੇ ਹੀ, ਆਪਣੇ ਹੋਰ ਸਾਥੀਆਂ ਨੂੰ ਵੀ ਜੋੜਨਗੇ । ਸਾਖੀਆਂ ਦੇ ਨਾਲ ਨਾਲ ਗੁਰੂ ਨਾਨਕ ਫ਼ਲਸਫ਼ੇ ਨੂੰ ਵੀ ਸੁਖੈਨ ਭਾਸ਼ਾ ਵਿਚ ਬੱਚਿਆਂ ਤਕ ਪਹੁੰਚਾਣ ਦਾ ਯਤਨ ਕੀਤਾ ਗਿਆ ਹੈ ।

'ਸਿੱਖੀ ਦੇ ਪੰਜਵੇਂ ਮਾਲੀ ਤੋਂ' ਵਿਚੋਂ ਵੀ ਨੌਵੇਂ ਗੁਰੂ, ਦਸਵੇਂ ਗੁਰੂ ਤੇ ਪੰਜਵੇਂ ਗੁਰੂ ਜੀ ਵਰਨਣ ਕੀਤਾ ਹੈ, ਨਾਲ ਹੀ ਕੁਝ ਸਿਖਿਆਦਾਇਕ ਬਾਤਾਂ ਵੀ ਪਾਈਆਂ ਹਨ । ਅਗਲੇ ੬ ਗੀਤਾਂ ਵਿਚ ਇਤਿਹਾਸ ਘੱਟ ਨਜ਼ਰ ਆਉਂਦਾ ਹੈ ਤੇ ਮਨੁੱਖ ਨੂੰ ਸਿਧੇ ਰਾਹ ਤੇ ਚਲਣ ਦੀ ਸਿਖਿਆ ਦਿਤੀ ਗਈ ਹੈ । ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਦਾ ਤਿਆਗ ਕਰਕੇ ਮਨੁਖ ਨੂੰ ਸਹਿਨਸ਼ੀਲ ਬਣ ਕੇ ਸਭ ਨਾਲ ਮਿਲ ਬੈਠਣ ਦੀ ਪ੍ਰੇਰਨਾ ਦਿਤੀ ਗਈ ਹੈ । ਅਗਲੀ 'ਕਵਿਤਾ' ਵਿਚ ਗੁਰ-ਸਿੱਖਾਂ ਦੀਆਂ ਕੁਰਬਾਨੀਆਂ ਵਰਨਣ ਬੜੇ ਹੀ ਦਿਲ ਵਿੰਨ੍ਹਵੇਂ ਸ਼ਬਦਾਂ ਵਿਚ ਕੀਤਾ ਗਿਆ ਹੈ । ਇਸ ਤੋਂ ਅਗਲੀ 'ਕਵਿਤਾ' ਵਿਚ ਦਸਵੀਂ ਜੋਤ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ ਵਰਨਣ ਹੈ ਜਿਸਨੂੰ ਪੜ੍ਹ ਕੇ ਬਚਿਆਂ ਨੂੰ ਆਪਣੇ ਮਹਾਨ ਵਿਰਸੇ ਦਾ ਗਿਆਨ ਹੁੰਦਾ ਹੈ । 'ਗੀਤ', ਸਿਰਲੇਖ ਅਧੀਨ ਗੀਤ ਵਿਚ ਦਸਮੇਸ਼ ਜੀ ਦੇ 'ਖਾਲਸੇ' ਦੀ ਰਖਿਆ ਲਈ ਆਪਣੇ ਸਰਬੰਸ ਨੂੰ ਵਾਰਨ ਦਾ ਪ੍ਰਭਾਵਸ਼ਾਲੀ ਵਰਨਣ ਹੈ । ਅਗਲੇ ਦੋ ਗੀਤਾਂ ਵਿਚ ਕਸ਼ਮੀਰੀ ਪੰਡਤਾਂ ਦੀ ਦਰਦ ਮਈ ਫ਼ਰਿਆਦ ਦੀ ਵਿਥਿਆ ਹੈ । ਅੰਤਮ ਦੋ ਕਵਿਤਾਵਾਂ ਵਿਚ ਕਵੀ ਨੇ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੰਤ ਸਿਪਾਹੀ ਜੀ ਦੇ ਗੁਣਾਂ ਦਾ ਵਰਨਣ ਬੜੇ ਓਜਸਵੀ ਸ਼ਬਦਾਂ ਵਿਚ ਕੀਤਾ ਹੈ । ਇਥੇ ਬੀਰ ਰਸ ਦੀ ਵਰਤੋਂ ਕੀਤੀ ਗਈ ।

ਸਾਰੀ ਪੁਸਤਕ ਪੜ੍ਹਨ ਤੋਂ ਬਾਅਦ ਇਸ ਸਿਟੇ ਤੇ ਪੁਜਦੇ ਹਾਂ ਕਿ ਮਿਸ਼ਰੀ ਵਾਂਗ ਮਿੱਠੀ ਜ਼ਬਾਨ ਵਿਚ, ਸ਼ਾਂਤ ਰਸਮਈ ਕਵਿਤਾ ਤੇ ਗੀਤਾਂ ਵਿਚ ਧਾਰਮਕ ਬਿਰਤੀ ਤੇ ਧਾਰਮਕ ਲਗਨ ਦਾ ਵਿਲਖਣ ਪ੍ਰਗਟਾਵਾ ਹੋਇਆ ਹੈ । ਕਵੀ ਨੇ ਗੁਰਬਾਣੀ, ਮਾਨਵਵਾਦੀ ਸਿਧਾਤਾਂ ਨੂੰ ਮੱਦੇ-ਨਜ਼ਰ ਰੱਖ ਕੇ ਪਦਾਰਥਵਾਦੀ ਤੇ ਸਵਾਰਥੀ ਯੁਗ ਦੀ ਕੁਰਾਹੇ ਪਈ ਦੁਨੀਆਂ ਨੂੰ ਸੱਚੇ ਰਸਤੇ ਪਾਉਣ ਦਾ ਇਕ ਉਪਰਾਲਾ ਕੀਤਾ ਹੈ । ਗਿਆਰਾਂ ਤੋਂ ਸਤਾਰਾਂ ਸਾਲ ਦੇ ਬਚਿਆਂ ਦਾ ਚਿਤ ਹਾਲੇ ਇਸ ਪਦਾਰਥਵਾਦੀ ਯੁਗ ਦੀ ਲਪੇਟ ਵਿਚ ਨਹੀਂ ਆਇਆ ਹੁੰਦਾ । ਇਸ ਲਈ ਉਹਨਾਂ ਦੇ ਦਿਮਾਗ ਦੀ ਸਾਫ ਸਲੇਟ ਤੇ ਨੇਕ ਅਮਲਾਂ ਦੀ ਇਬਾਰਤ ਲਿਖਣ ਦੀ ਜਬਰ ਨਾਲ ਜ਼ਬਰਦਸਤ ਟੱਕਰ ਲੈਣ ਦੇ ਪੂਰਨੇ ਪਾਉਣ ਦੀ, ਕੋਸ਼ਿਸ਼ ਕੀਤੀ ਗਈ ਹੈ । ਦੈਵੀ ਗੁਣਾਂ--ਨਾਮ ਜਪਣਾ, ਵੰਡ ਛਕਣਾ, ਕਿਰਤ ਕਰਨੀ, ਸੱਚਾ ਇਨਸਾਨ ਬਣਨਾ ਵਰਗੇ ਗੁਣਾਂ ਨੂੰ ਅਪਨਾਉਣ ਦੀ ਪ੍ਰੇਰਨਾ ਦਿਤੀ ਗਈ ਹੈ ।

## ਕਾਂਸ਼ੀ ਵਿਚ ਸੰਗੀਤ ਸਰਿਤਾ

ਬਨਾਰਸ, ਵਾਰਾਨਸੀ ਜਾਂ ਕਾਂਸ਼ੀ ਸ਼ਹਿਰ ਜੁਗਾਂ ਤੋਂ ਭਾਰਤ ਦੇ ਸਾਂਸਕ੍ਰਿਤਕ ਇਤਿਹਾਸ ਵਿਚ ਅਹਿਮ ਨਾਂਅ ਹੈ।

ਭਾਰਤ ਦੇ ਸ਼ਾਸਤਰੀ ਸੰਗੀਤ ਦੇ ਨਕਸ਼ੇ ਤੇ ਵੀ ਇਹ ਥਾਂ ਅਹਿਮ ਹੈ। ਇਥੋਂ ਦੇ ਸ. ਮਨਜੀਤ ਸਿੰਘ ਨਾਮਧਾਰੀ ਕਲਕੱਤਾ ਅਲਮੀਨੀਅਮ ਫੈਕਟਰੀ ਵਾਲੇ ਆਪਣੇ ਪਰਿਵਾਰ ਦੇ ਵੀ ਪ੍ਰਮੁਖ ਹਨ, ਨਾਮਧਾਰੀ ਸੰਗਤ ਦੇ ਵੀ ਅਹਿਮ ਰੁਕਨ ਹਨ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਨਿੱਜੀ ਸਨੇਹ ਰੱਖਣ ਵਾਲੇ ਵੀ ਹਨ। ਉਨ੍ਹਾਂ ਦੇ ਘਰੋਂ ਬੀਬੀ ਜੀ ਸ. ਸੇਵਾ ਸਿੰਘ ਤੰਬੂਆਂ ਵਾਲਿਆਂ ਦੀ ਸਪੁੱਤਰੀ ਹਨ ਅਤੇ ਇਵੇਂ ਇਹ ਪਰਿਵਾਰ ਸਤਿਗੁਰੂ ਜਗਜੀਤ ਸਿੰਘ ਜੀ ਦੀ ਇੱਛਾ ਮਾਤਰ ਨੂੰ ਹੀ ਹੁਕਮ ਸਮਝਦੇ ਹਨ ਅਤੇ ਇਸ ਇੱਛਾ ਵਾਸਤੇ ਸਭ ਕੁਝ ਨਿਛਾਵਰ ਕਰਨ ਲਈ ਤਤਪਰ ਹਨ।

ਸ. ਮਨਜੀਤ ਸਿੰਘ ਅਤੇ ਪਰਿਵਾਰ ਵਲੋਂ ੪-੫-੬ ਦਸੰਬਰ ਨੂੰ ਆਪਣੇ ਘਰ ਸੰਗੀਤ ਮੇਲਾ ਕੀਤਾ ਗਿਆ। ਇਹ ਸੰਗੀਤ ਮੇਲਾ ਇਨ੍ਹਾਂ ਆਪਣੇ ਸਤਿਕਾਰਯੋਗ ਪਿਤਾ ਸ੍ਰੀ ਸੰਤ ਲਹਿਣਾ ਸਿੰਘ ਜੀ ਅਤੇ ਮਾਤਾ ਸ੍ਰੀਮਤੀ ਹਰਜਿੰਦਰ ਕੌਰ ਦੀ ਯਾਦ ਵਿਚ ਕੀਤਾ। ਇਸ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਉਨ੍ਹਾਂ ਦੇ ਹਜ਼ੂਰੀ ਸੇਵਕ, ਰਾਗੀ, ਜਥੇਦਾਰ, ਕਲਾਕਾਰ ਅਤੇ ਪ੍ਰਮੁਖ ਨਾਮਧਾਰੀ ਸ਼ਖ਼ਸੀਅਤਾਂ ਵੀ ਪਧਾਰੀਆਂ। ਤਿੰਨ ਦਿਨ ਆਸਾ ਦੀ ਵਾਰ ਦਾ ਕੀਰਤਨ, ਹਜ਼ੂਰੀ ਦੀਵਾਨ ਵਖ ਵਖ ਥਾਵਾਂ ਤੇ ਲਗਦੇ ਰਹੇ ਅਤੇ ਸ਼ਹਿਰ ਨਿਵਾਸੀ ਪ੍ਰੇਮੀਆਂ ਦੇ ਘਰਾਂ ਵਿਚ ਸਤਿਗੁਰੂ ਜੀ ਨੇ ਚਰਨ ਵੀ ਪਾਏ। ਸ਼ਾਮ ਨੂੰ ਸੰਗੀਤ ਸਭਾਵਾਂ ਹੁੰਦੀਆਂ ਸਨ। ਆਪਣੇ ਮਾਤਾ-ਪਿਤਾ ਜੀ ਦੀ ਯਾਦ ਵਿਚ ਆਯੋਜਿਤ ਇਹ ਕੋਈ ਸਾਧਾਰਨ ਸਮਾਗਮ ਨਹੀਂ ਸੀ, ਸਗੋਂ ਵੱਡੀ ਪੱਧਰ ਦੀ ਸੰਗੀਤ ਕਾਨਫਰੰਸ/ਗੋਸ਼ਟੀ ਹੀ ਸੀ, ਜੋ ਤਿੰਨ ਰਾਤਾਂ ਚੱਲੀ। ਪੰਡਿਤ ਕਿਸ਼ਨ ਮਹਾਰਾਜ ਤਬਲੇ ਦੇ ਸਮਰਾਟ ਹਨ। ਉਹ ਕੇਵਲ ਆਏ ਹੀ ਨਾ, ਸਗੋਂ ਸਾਰੇ ਆਯੋਜਨ ਦੇ ਰੂਹੇ-ਰਵਾਂ ਵੀ ਸਨ। ਉਨ੍ਹਾਂ ਦੋ ਰਾਤਾਂ ਯਾਦਗਾਰੀ ਤਬਲਾ ਵੀ ਵਜਾਇਆ ਅਤੇ ਵਖ ਵਖ ਸਮਿਆਂ ਤੇ ਆਪਣੇ ਪ੍ਰਵਚਨਾਂ ਰਾਹੀਂ ਆਏ ਸਰੋਤਿਆਂ ਦੇ ਦਿਲਾਂ ਤੇ ਗਹਿਰੀ ਛਾਪ ਵੀ ਛੱਡੀ। ਮਸ਼ਹੂਰ ਸੰਤੂਰਵਾਦਕ ਸ੍ਰੀ ਭਜਨ ਸੋਪੁਰੀ ਦੇ ਸੰਤੂਰਵਾਦਨ ਨਾਲ ਪੰਡਿਤ ਜੀ ਦੀ ਤਬਲਾ ਸੰਗਤ ਸਦਾ ਯਾਦ ਰਹਿਣ ਵਾਲਾ ਪ੍ਰੋਗਰਾਮ ਸੀ। ਬਨਾਰਸ ਦੇ ਨੌਜਵਾਨ ਕਲਾਕਾਰਾਂ ਰਵੀ ਸ਼ੰਕਰ ਅਤੇ ਮਾਤਾ ਪ੍ਰਸ਼ਾਦ ਦਾ ਪੌਣੇ ੯ ਮਾਤਰਾਂ ਵਿਚ ਸਾਂਝਾ ਨ੍ਰਿਤ ਬਹੁਤਾ ਔਖਾ ਕਾਰਜ ਸੀ। ਜਾਪਦਾ ਸੀ ਇਹ ਪ੍ਰੋਗਰਾਮ ਉਹਨਾਂ ਨੇ ਖਾਸ ਤੌਰ ਤੇ ਸਤਿਗੁਰੂ ਜੀ ਵਲੋਂ ਪੌਣੀਆਂ ਸਵਾਈਆਂ ਮਾਤਰਾਵਾਂ ਦੀ ਤਿਆਰੀ ਤੇ ਸਮਝਦਾਰੀ ਨੂੰ ਮੁਖ ਰਖ ਕੇ ਬਣਾਇਆ ਅਤੇ ਪੇਸ਼ ਕੀਤਾ ਸੀ। ਬਹੁਤ ਜ਼ੋਰਦਾਰ ਢੰਗ ਨਾਲ ਉਹ ਨੱਚੇ। ਤਬਲੇ ਤੇ ਸੰਗਤ ਮਸ਼ਹੂਰ ਕਲਾਕਾਰ ਸੁਖਵਿੰਦਰ ਸਿੰਘ ਨਾਮਧਾਰੀ 'ਪਿੰਕੀ' ਕਰ ਰਿਹਾ ਸੀ। ਸਤਿਗੁਰੂ ਜੀ ਨੇ ਦਸਿਆ ਕਿ ੧੫ ਸਾਲ ਪਹਿਲਾਂ ਇਥੇ ਬਨਾਰਸ ਵਿਚ ਪੌਣੇ ੧੫ ਮਾਤਰਾ ਇਥੇ ਸੁਣਾਇਆ ਸੀ, ਅੱਜ ਪੌਣੇ ੯ ਵਿਚ ਇਹ ਪ੍ਰੋਗਰਾਮ ਸੁਣ ਕੇ ਬਹੁਤ ਖ਼ੁਸ਼ੀ ਹੋਈ ਹੈ।

ਹੋਰ ਵੀ ਬਹੁਤ ਸਾਰੇ ਵਿਸ਼ੇਸ਼ ਕਲਾਕਾਰਾਂ ਦੇ ਸੰਗੀਤ ਦਾ ਪ੍ਰੋਗਰਾਮ ਹੋਇਆ। ਪਹਿਲੇ ਦਿਨ ਸ੍ਰੀ ਵਿਜਯ ਸ਼ੰਕਰ ਦਾ ਨ੍ਰਿਤ ਹੋਇਆ ਅਤੇ ਬਜ਼ੁਰਗ ਕਲਾਕਾਰ ਸ੍ਰੀ ਬਲਵੰਤ ਰਾਏ ਭੱਟ ਦਾ ਗਾਣਾ ਹੋਇਆ। ਦੂਜੇ ਦਿਨ ਮੋਹਨ ਸਿੰਘ ਸੁਖਦੇਵ ਸਿੰਘ ਵਲੋਂ ਰਾਗ ਦੇਸ ਦੇ ਗਾਇਨ ਨੇ ਬਹੁਤ ਰੰਗ ਬੰਨ੍ਹਿਆ। ਵਿਸ਼ੇਸ਼ ਪ੍ਰੋਗਰਾਮ ਸੀ—ਅੰਤਲੇ ਦਿਨ ਨਾਮਧਾਰੀ ਕਲਾਕਾਰਾਂ ਦੁਆਰਾ ਵਖ ਵਖ ਰਾਗਾਂ ਵਿਚ ਬੰਦਸ਼ਾਂ ਦਾ ਪ੍ਰਦਰਸ਼ਨ। ਪਹਿਲਾਂ ਮਲ੍ਹਾਰ, ਕਾਨੜਾ, ਸਾਰੰਗ, ਭੈਰਵ ਰਾਗਾਂ ਦੇ ਕੁਲ ਮਿਲਾ ਕੇ ਕੋਈ ੧੫੦ ਪ੍ਰਕਾਰਾਂ ਵਿਚੋਂ ਇਨ੍ਹਾਂ ਵਿਦਿਆਰਥੀਆਂ ਨੇ ਸਰਗਮਾਂ ਗਾਈਆਂ। ਇਹ ਸਰਗਮਾਂ ਸ੍ਰੀ ਭੈਣੀ ਸਾਹਿਬ ਦੇ ਸੰਗੀਤ ਸਕੂਲ ਦੀ ਖਾਸ ਪ੍ਰਾਪਤੀ ਹੈ, ਜੋ ਸਤਿਗੁਰੂ ਜੀ ਦੀ ਆਪਣੀ ਜ਼ਾਤੀ ਦੇਖ-ਰੇਖ ਵਿਚ ਬੱਚੇ-ਬੱਚੀਆਂ ਨੂੰ ਸਿਖਾਈਆਂ ਗਈਆਂ ਹਨ। ਅੱਜ ਹੀ ਸ੍ਰੀ ਅਮਰ ਸਿੰਘ ਅੰਬਾ ਨਾਮਧਾਰੀ ਕਲਾਕਾਰ ਦੁਆਰਾ ਪੌਣੇ ੧੧ ਮਾਤਰਾਂ ਵਿਚ ਨ੍ਰਿਤ ਕੀਤਾ ਗਿਆ। ਅੰਬਾ ਭਾਰਤ ਦੇ ਪ੍ਰਸਿਧ ਨ੍ਰਿਤ ਗੁਰੂ ਪੰਡਿਤ ਬਿਰਜੂ ਮਹਾਰਾਜ ਦਾ ਸ਼ਿਸ਼ ਹੈ। ਇਕ ਤਰ੍ਹਾਂ ਗੁਣਵਾਨਾਂ ਦੇ ਗੁਣ ਦਾ ਆਦਾਨ-ਪ੍ਰਦਾਨ ਹੋਇਆ। ਉਸ ਤੋਂ ਬਾਦ ਨਾਮਧਾਰੀ ਕਲਾਕਾਰਾਂ – ਉਸਤਾਦ ਹਰਭਜਨ ਸਿੰਘ, ਮੋਹਨ ਸਿੰਘ ਸੁਖਦੇਵ ਸਿੰਘ, ਸੁਰਜੀਤ ਸਿੰਘ, ਸੁਖਵਿੰਦਰ ਸਿੰਘ ਪਿੰਕੀ, ਸੁਖਦੇਵ ਸਿੰਘ ਭੈਣੀ ਸਾਹਿਬ (ਤਬਲਾ), ਹਰਬੰਸ ਸਿੰਘ ਘੁੱਲਾ ਅਤੇ ਹੋਰ ਵਿਦਿਆਰਥੀਆਂ ਸਹਿਤ ਸਤਿਗੁਰੂ ਜੀ ਦੀ ਅਗਵਾਈ ਵਿਚ ਕੋਈ ੩੦ ਪ੍ਰਕਾਰ

ਦੀਆਂ ਬੰਦਸ਼ਾਂ ਵਖ ਵਖ ਰਾਗਾਂ ਵਿਚ ਅਤੇ ਹੋਰੀਆਂ ਵਿਚ ਗਾਈਆਂ ਗਈਆਂ। ਪੰਡਿਤ ਕਿਸ਼ਨ ਮਹਾਰਾਜ਼ ਦੀ ਸਿਫਾਰਸ਼ ਤੇ ਸਤਿਗੁਰੂ ਜੀ ਨੇ ਆਪਣੇ ਦਿਲਰੁਬਾ ਸਾਜ਼ ਦੀਆਂ ਤਰਬਾਂ ਤੇ ਵਾਦਨ ਕੀਤਾ। ਇਸ ਵਾਦਨ ਵਿਚ ਆਪ ਨੇ ਟੇਢੀਆਂ ਲੈਅਕਾਰੀਆਂ ਦਾ ਜ਼ਬਰਦਸਤ ਪ੍ਰਦਰਸ਼ਨ ਵੀ ਕੀਤਾ, ਜਿਸ ਨੂੰ ਸੁਣ ਕੇ ਗੁਣਵਾਨ ਸਰੋਤੇ ਅਸ਼-ਅਸ਼ ਕਰ ਉਠੇ। ਬਨਾਰਸ ਦੇ ਕੁਲ ਪ੍ਰਮੁਖ ਸੰਗੀਤਕਾਰ, ਸੰਸਕ੍ਰਿਤ ਯੂਨੀਵਰਸਿਟੀ ਦੇ ਕੁਲਪਤੀ ਅਤੇ ਹੋਰ ਸੰਗੀਤ ਪਾਰਖੂਆਂ ਨੇ ਇਹ ਪ੍ਰੋਗਰਾਮ ਵੇਖਿਆ ਅਤੇ ਮੁਕਤ ਕੰਠ ਨਾਲ ਸਰਾਹਿਆ।

ਸ. ਮਨਜੀਤ ਸਿੰਘ ਪਰਿਵਾਰ ਵਲੋਂ ਆਏ ਸਰੋਤਿਆਂ ਅਤੇ ਕਲਾਕਾਰਾਂ ਦੀ ਭਰਪੂਰ ਸੇਵਾ ਕੀਤੀ ਗਈ। ਸ. ਮਨਜੀਤ ਸਿੰਘ ਬਹੁਤ ਸਫਲ ਵਕਤਾ ਵੀ ਹਨ, ਸਮੇਂ ਸਮੇਂ ਉਹਨਾਂ ਨੇ ਪ੍ਰਭਾਵਸ਼ਾਲੀ ਢੰਗ ਨਾਲ ਹਿੰਦੀ ਭਾਸ਼ਾ ਵਿਚ ਪ੍ਰੋਗਰਾਮ ਬਾਰੇ ਜਾਣਕਾਰੀ ਦਿਤੀ। ਸ਼ੁਰੂ ਵਿਚ ਉਹਨਾਂ ਨੇ ਆਪਣੇ ਸੁਆਗਤੀ ਭਾਸ਼ਣ ਦੇ ਵਿਚਾਰ ਇਹਨਾਂ ਸ਼ਬਦਾਂ ਵਿਚ ਪ੍ਰਗਟ ਕੀਤੇ :

"ਪਿਤਾ ਸ੍ਰੀ ਦੀ ਯਾਦ ਵਿਚ ਆਯੋਜਿਤ ਸੰਗੀਤ ਸਭਾ ਵਿਚ ਮੈਂ ਆਪਣੇ ਪਰਿਵਾਰ ਵਲੋਂ ਆਪਦੇ ਸੁਆਗਤ ਅਤੇ ਅਭਿਨੰਦਨ ਦਾ ਸਿਲਸਿਲਾ ਕਿਥੋਂ ਸ਼ੁਰੂ ਕਰਾਂ ਇਹ ਸਮਝ ਵਿਚ ਨਹੀਂ ਆ ਰਿਹਾ? ਅਸਲ ਵਿਚ ਆਪ ਲੋਕਾਂ ਦੀ ਸਹਿਜ ਉਪਸਥਿਤੀ ਵੇਖ ਕੇ ਮੇਰੀਆਂ ਅੱਖੀਆਂ ਭਰ ਆਈਆਂ ਹਨ। ਅੱਜ ਦਾ ਦਿਨ ਸਾਡੇ ਅਤੇ ਸਾਡੇ ਸਮੁਚੇ ਪਰਿਵਾਰ ਦੇ ਵਾਸਤੇ ਅਤਿਅੰਤ ਹੀ ਗੌਰਵ ਅਤੇ ਪਰਮ ਸੁਭਾਗ ਦਾ ਦਿਨ ਹੈ ਕਿ ਸਾਡੇ ਪਰਮ ਪੂਜਯ ਪਿਤਾ ਸ੍ਰੀ ਦੀ ਯਾਦ ਵਿਚ ਪ੍ਰਾਤਾ ਸਿਮਰਨੀਯ ਪਰਮ ਸ਼ਰਧੇਅ ਸ੍ਰੀ ਜਗਦਗੁਰੂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਪਧਾਰ ਕੇ ਇਸ ਕੁਟੀਆ ਨੂੰ ਧੰਨ ਧੰਨ ਕੀਤਾ ਹੈ। ਜਗਤਗੁਰੂ ਜੀ ਦੀ ਇਸ ਕ੍ਰਿਪਾ ਵਰਨਣ ਲਈ ਸਾਡੀਆਂ ਅੱਖਾਂ ਭਰ ਆਈਆਂਹਨ। ਸਾਡੇ ਪਰਿਵਾਰ ਦੇ ਸਦੱਸਯ ਜਗਦਗੁਰੂ ਜੀ ਦੀ ਇਸ ਕਿਰਪਾ ਵਾਸਤੇ ਨਤਮਸਤਕ ਹਨ ਅਤੇ ਉਨ੍ਹਾਂ ਦੇ ਸ੍ਰੀ ਚਰਨਾਂ ਵਿਚ ਆਪਣਾ ਵੰਦਨ ਕਰਦੇ ਹਨ।

"......ਸਾਰੇ ਭਾਰਤ ਨੂੰ ਇਕ ਸੂਤਰ ਵਿਚ ਪਰੋਣ ਵਾਲੇ ਸਾਡੇ ਆਦਿ-ਗੁਰੂ ਅਤੇ ਵਰਤਮਾਨ ਜਗਦਗੁਰੂ ਸ੍ਰੀ ਜਗਜੀਤ ਸਿੰਘ ਜੀ ਮਹਾਰਾਜ ਨੇ ਆਪਣੀਆਂ ਯਾਤਰਾਵਾਂ ਦੇ ਮਾਧਿਅਮ ਨਾਲ ਇਸ ਦੇਸ਼ ਦੀ ਅਖੰਡਤਾ, ਏਕਤਾ ਅਤੇ ਸੰਸਕ੍ਰਿਤਕ ਗਰਿਮਾ ਦਾ ਸੰਵਰਧਨ ਅਤੇ ਸੰਪੋਸ਼ਨ ਕੀਤਾ ਹੈ। ਗਿਆਨ ਦੇ ਪਿਆਸਿਆਂ ਵਾਸਤੇ ਜਗਦਗੁਰੂ ਜੀ ਨੇ ਪ੍ਰਕਾਸ਼-ਸਤੰਭ ਦਾ ਕੰਮ ਕੀਤਾ ਹੈ।

## ਕੁਲਵੰਤ ਸਿੰਘ ਵਿਰਕ ਯਾਦਗਾਰੀ ਐਵਾਰਡ

ਪੰਜਾਬੀ ਦੇ ਪਰਸਿਧ ਕਹਾਣੀਕਾਰ ਸਵਰਗੀ ਕੁਲਵੰਤ ਸਿੰਘ ਵਿਰਕ ਹੋਰਾਂ ਦੀ ਯਾਦ ਵਿਚ ਇਕ ਪੁਰਸਕਾਰ ਸਥਾਪਤ ਕੀਤਾ ਹੋਇਆ ਹੈ। ਲਾਇਲਪੁਰ ਖਾਲਸਾ ਕਾਲਜ ਜਲੰਧਰ ਦੇ ਪੰਜਾਬੀ ਵਿਭਾਗ ਦੇ ਅਧੀਨ ਬਣੀ ਕਮੇਟੀ ਵਲੋਂ ਵਿਰਕ ਪਰਿਵਾਰ ਦੀ ਸਰਪ੍ਰਸਤੀ ਵਿਚ ਦਿਤਾ ਜਾਣ ਵਾਲਾ ਇਹ ਸ਼ਾਨਾਮੱਤਾ ਪੁਰਸਕਾਰ ਪੰਜਾਬੀ ਦੇ ਕਿਸੇ ਚੋਟੀ ਦੇ ਕਹਾਣੀਕਾਰ ਨੂੰ ਹੀ ਦਿਤਾ ਜਾਂਦਾ ਹੈ।

ਇਸ ਵਾਰ ਇਹ ਪੁਰਸਕਾਰ ਪੰਜਾਬੀ ਸਾਹਿਤ ਜਗਤ ਦੀ ਨਾਮਵਰ ਹਸਤੀ, ਕਹਾਣੀਕਾਰ, ਕਵੀ ਤੇ ਨਾਵਲਕਾਰ ਸ. ਸੰਤੋਖ ਸਿੰਘ ਧੀਰ, ਪ੍ਰਧਾਨ ਕੇਂਦਰੀ ਪੰਜਾਬੀ ਲੇਖਕ ਸਭਾ, ਨੂੰ ਦਿਤਾ ਗਿਆ। ਮਿਤੀ ੧੦ ਦਸੰਬਰ ੧੯੯੫ ਨੂੰ ਲਾਇਲਪੁਰ ਖਾਲਸਾ ਕਾਲਜ ਜਲੰਧਰ ਦੇ ਓਪਨ ਏਅਰ ਥੀਏਟਰ ਵਿਚ ਇਕ ਭਰਵੇਂ ਸਮਾਗਮ ਵਿਚ ਇਹ ਸਨਮਾਨ ਦਿਤਾ ਗਿਆ। ਇਸ ਸਨਮਾਨ ਵਿਚ ਇਕ ਸ਼ਾਲ, ਇਕ ਸਿਮਰਤੀ ਚਿੰਨ੍ਹ ਅਤੇ ੫੧੦੦ ਰੁਪਏ ਨਕਦ ਹੁੰਦੇ ਹਨ।

ਵਿਰਕ ਪੁਰਸਕਾਰ ਕਮੇਟੀ ਵਲੋਂ ਇਕ ਹੋਰ ਇਨਾਮ ਵੀ ਦਿਤਾ ਜਾਂਦਾ ਹੈ ਜੋ ਕਿਸੇ ਸੰਭਾਵਨਾ ਭਰਪੂਰ ਨਵੇਂ ਕਹਾਣੀਕਾਰ ਨੂੰ ਦਿਤਾ ਜਾਂਦਾ ਹੈ। ਜਿਸ ਦੀ ਕਹਾਣੀ ਤਾਂ ਵਧੀਆ ਹੋਵੇ ਭਾਵੇਂ ਉਸ ਦੀ ਕੋਈ ਪੁਸਤਕ ਪ੍ਰਕਾਸ਼ਤ ਨਾ ਹੋਈ ਹੋਵੇ। ਇਹ ਇਨਾਮ ਕਥਾਕਾਰ ਸੁਖਜੀਤ ਨੂੰ ਦਿਤਾ ਗਿਆ। ਇਸ ਵਿਚ ਸਨਮਾਨ ਚਿੰਨ੍ਹ ਅਤੇ ੧੧੦੦ ਰੁਪਏ ਨਕਦ ਸਨ। ਸੁਖਜੀਤ ਸਿੰਘ ਨਾਮਧਾਰੀ, ਸਰਪੰਚ ਸ੍ਰੀ ਭੈਣੀ ਸਾਹਿਬ, ਨੂੰ ਇਹ ਇਨਾਮ ਉਸ ਦੀ ਕਹਾਣੀ 'ਦਾਅ' ਉਪਰ ਦਿਤਾ ਗਿਆ।

ਸਮਾਗਮ ਦੀ ਪ੍ਰਧਾਨਗੀ ਕਾਲਜ ਕਮੇਟੀ ਦੇ ਪ੍ਰਧਾਨ ਅਤੇ ਮੈਂਬਰ ਪਾਰਲੀਮੈਂਟ ਸ. ਬਲਬੀਰ ਸਿੰਘ ਨੇ ਕੀਤੀ। ਉਹਨਾਂ ਨੇ ਸਨਮਾਨ ਦਿੰਦਿਆਂ ਕਿਹਾ ਕਿ ਅਗੋਂ ਤੋਂ ਹੋਰ ਵੀ ਉਤਸ਼ਾਹ ਨਾਲ ਇਹ ਪੁਰਸਕਾਰ ਦਿਤੇ ਜਾਇਆ ਕਰਨਗੇ।

ਇਸ ਸਮਾਗਮ ਵਿਚ ਦਿੱਲੀ ਅਤੇ ਪੰਜਾਬ ਤੋਂ ਪਰਮੁਖ ਵਿਦਵਾਨ, ਲੇਖਕ ਅਤੇ ਸਾਹਿਤ ਪ੍ਰੇਮੀ ਇਕੱਤਰ ਹੋਏ ਸਨ। ਸਿਰਜਣਾ ਪੱਤਰ ਦੇ ਵਿਦਵਾਨ ਸੰਪਾਦਕ ਡਾ: ਰਘਬੀਰ ਸਿੰਘ ਹੋਰਾਂ ਕੁਲਵੰਤ ਸਿੰਘ ਵਿਰਕ ਬਾਰੇ ਆਪਣੇ ਬਹੁਮੁਲੇ ਵਿਚਾਰ ਪੇਸ਼ ਕੀਤੇ। ਸ. ਸੰਤੋਖ ਸਿੰਘ ਧੀਰ ਬਾਰੇ ਪ੍ਰਸਿਧ ਆਲੋਚਕ ਡਾ: ਜੁਗਿੰਦਰ ਸਿੰਘ ਰਾਹੀ ਨੇ ਆਪਣੇ ਆਲਮਾਨਾ ਅੰਦਾਜ਼

ਵਿਚ ਵਿਸਥਾਰ ਸਹਿਤ ਚਾਨਣਾ ਪਾਇਆ। ਸੁਖਜੀਤ ਹੋਰਾਂ ਬਾਰੇ ਪੰਜਾਬੀ ਦੇ ਸਮਰਥ ਕਹਾਣੀਕਾਰ ਅਤੇ ਸਮਾਗਮ ਦੇ ਕਨਵੀਨਰ ਡਾ: ਵਰਿਆਮ ਸਿੰਘ ਸੰਧੂ ਹੋਰਾਂ ਆਪਣੇ ਗੁੰਦਵੇਂ ਸ਼ਬਦਾਂ ਵਿਚ ਪਰਭਾਵਸ਼ਾਲੀ ਪਰੀਚੈ ਦਿਤਾ। ਸਨਮਾਨਤ ਕਥਾਕਾਰਾਂ ਨੂੰ ਵਿਧੀਵਤ ਰੂਪ ਵਿਚ ਹਾਰ ਆਦਿਕ ਪਹਿਨਾਏ ਗਏ। ਸਮਾਗਮ ਵਿਚ ਵਿਰਕ ਹੋਰਾਂ ਦੀ ਸੁਪਤਨੀ ਸਰਦਾਰਨੀ ਹਰਬੰਸ ਕੌਰ ਅਤੇ ਹੋਰ ਪਰਿਵਾਰ ਦੇ ਸ਼ਾਮਲ ਹੋਣ ਨਾਲ ਸਮਾਗਮ ਦਾ ਆਕਰਸ਼ਨ ਹੋਰ ਵੀ ਵਧ ਗਿਆ ਸੀ। ਕਾਲਜ ਦੇ ਪ੍ਰਿੰਸੀਪਲ ਸ. ਪ੍ਰੀਤਮ ਸਿੰਘ ਸੇਠੀ ਜੀ ਨੇ ਭਾਰੀ ਗਿਣਤੀ ਵਿਚ ਆਏ ਬੁਧੀਮਾਨਾਂ ਅਤੇ ਲੇਖਕਾਂ ਨੂੰ ਭਾਵ ਭਿੰਨੇ ਸ਼ਬਦਾਂ ਵਿਚ ਜੀ ਆਇਆਂ ਕਿਹਾ ਸ. ਸੰਤੋਖ ਸਿੰਘ ਧੀਰ ਨੇ ਆਪਣੀ ਇਕ ਕਵਿਤਾ ਸਨਮਾਨ ਸਮਾਗਮ ਦਾ ਆਦੇਸ਼ ਸੁਣਾਈ ਅਤੇ ਆਪਣੇ ਵਿਚਾਰ ਪੇਸ਼ ਕਰਦਿਆਂ ਜੀਵਨ, ਸਾਹਿਤ ਅਤੇ ਸਮਾਜ ਵਿਚ ਅਗਾਂਹਵਧੂ ਗਤੀਸ਼ੀਲ ਰੋਲ ਨਿਭਾਉਂਦੇ ਰਹਿਣ ਦਾ ਨਿਸਚਾ ਦੁਹਰਾਇਆ। ਕਥਾਕਾਰ ਸੁਖਜੀਤ ਨੇ ਕਿਹਾ ਕਿ ਇਸ ਸਨਮਾਨ ਨੇ ਮੇਰੇ ਮੋਢਿਆਂ ਤੇ ਹੋਰ ਜ਼ੁਮੇਵਾਰੀ ਰਖ ਦਿਤੀ ਹੈ। ਉਹਨਾਂ ਅਗੋਂ ਤੋਂ ਹੋਰ ਚੰਗਾ ਲਿਖਣ ਦਾ ਇਕਰਾਰ ਕੀਤਾ। ਅਤੇ ਕਾਲਜ ਦੇ ਪੰਜਾਬੀ ਵਿਭਾਗ ਦੇ ਮੁਖੀ ਪ੍ਰੋ: ਨਿਰੰਜਣ ਸਿੰਘ ਢੇਸੀ ਹੋਰਾਂ ਆਏ ਸੱਜਨਾਂ ਦਾ ਹਾਰਦਿਕ ਧੰਨਵਾਦ ਅਰਜਿਤ ਕੀਤਾ।

ਭੋਜਨ ਤੋਂ ਬਾਅਦ ਪੰਜਾਬੀ ਕਹਾਣੀ ਵਿਚ ਨਵੇਂ ਰੁਝਾਨ ਬਾਰੇ ਵਿਚ ਵਿਚਾਰ ਚਰਚਾ ਹੋਈ। ਇਸ ਸਮਾਗਮ ਦੀ ਪ੍ਰਧਾਨਗੀ ਡਾ. ਜੁਗਿੰਦਰ ਸਿੰਘ ਰਾਹੀ ਅਤੇ ਪ੍ਰਸਿਧ ਕਹਾਣੀ-ਕਾਰ ਰਾਮ ਸਰੂਪ ਅਣਖੀ ਨੇ ਕੀਤੀ ਅਤੇ ਪ੍ਰੋਗਰਾਮ ਸੰਚਾਲਣ ਡਾ: ਰਘਬੀਰ ਸਿੰਘ ਨੇ ਕੀਤਾ।

## ਨਾਮਧਾਰੀ ਸਾਹਿਤ ਸਭਾ ਦੀ ਚੋਣ

੧੦-੧-੯੬ ਨੂੰ ਨਾਮਧਾਰੀ ਸਹਿਤ ਸਭਾ ਦੀ ਸਲਾਨਾ ਚੋਣ ਸਰਬ ਸੰਮਤੀ ਨਾਲ ਕੀਤੀ ਗਈ। ਜਿਸ ਵਿਚ ਪਿਛਲੀ ਕਮੇਟੀ ਨੂੰ ਹੀ ਕੰਮ ਕਰਦੀ ਰਹਿਣ ਦਿਤਾ ਗਿਆ। ਉਸ ਦਾ ਵੇਰਵਾ ਇਸ ਪ੍ਰਕਾਰ ਹੈ:

ਪ੍ਰਧਾਨ ਸ੍ਰੀ ਬਲਬੀਰ ਸਿੰਘ ਢਿਲੋਂ, ਉਪ ਪ੍ਰਧਾਨ ਗੁਰਦਿਆਲ ਸਿੰਘ ਪ੍ਰੀਤ, ਉਪ ਪ੍ਰਧਾਨ ਸਵਰਨ ਸਿੰਘ ਚੀਮਾ, ਮੁਖ ਸਕਤਰ ਲਖਵਿੰਦਰ ਸਿੰਘ ਬਾਜਵਾ, ਮੀਤ ਸਕਤਰ ਜਸਵਿੰਦਰ ਸਿੰਘ ਭਿੰਡਰ, ਤਾਲਮੇਲ ਸਕੱਤਰ ਗੁਰਦਿਆਲ ਮੌਜੀ, ਖਜ਼ਾਨਚੀ ਪੂਰਨ ਸਿੰਘ ਨਿਰਾਲਾ।

ਮੈਂਬਰ ਕਮੇਟੀ—ਮਾ: ਅਮਰੀਕ ਸਿੰਘ, ਸ੍ਰੀ ਵਰਿਆਮ ਸਿੰਘ ਪਿਆਸਾ, ਸ੍ਰੀ ਅਜਾਇਬ ਸਿੰਘ ਖਾਦਮ, ਸ੍ਰੀ ਹਰਭਜਨ ਸਿੰਘ ਰਾਜਾ।

ਇਸ ਸਮੇਂ ਦੋ ਵਖ ਵਖ ਮਤਿਆਂ ਰਾਹੀਂ ਬੀਬੀ ਸਿਮਰਜੀਤ ਕੌਰ ਜਨਰਲ ਸਕੱਤਰ ਸਰਬ ਹਿੰਦ ਨਾਮਧਾਰੀ ਵਿਦਿਅਕ ਜੱਥਾ ਦੀ ਮੌਤ ਅਤੇ ਡੱਬਵਾਲੀ ਅਗਨੀ ਕਾਂਡ ਵਿਚ ਹੋਈਆਂ ਮੌਤਾਂ ਤੇ ਡੂੰਘੇ ਸ਼ੋਕ ਅਤੇ ਦੁਖ ਦਾ ਪ੍ਰਗਟਾਵਾ ਕੀਤਾ ਗਿਆ।

## ਚਮਕੌਰ ਸਾਹਿਬ ਵਿਚ ਸ਼ਹੀਦੀ ਮੇਲਾ

੨੨ ਦਸੰਬਰ ੧੯੯੫ ਨੂੰ ਚਮਕੌਰ ਸਾਹਿਬ ਵਿਖੇ ਦਸਵੇਂ ਪਾਤਸ਼ਾਹ ਜੀ ਦੇ ਵਡੇ ਸਾਹਿਬਜ਼ਾਦੇ ਸਾਹਿਬ ਅਜੀਤ ਸਿੰਘ ਜੀ ਅਤੇ ਸਾਹਿਬ ਜੁਝਾਰ ਸਿੰਘ ਜੀ ਅਤੇ ਚਮਕੌਰ ਗੜ੍ਹੀ ਦੇ ਹੋਰ ਸ਼ਹੀਦਾ ਦੀ ਯਾਦ ਵਿਚ ਨਾਮਧਾਰੀ ਸੰਗਤਾਂ ਵਲੋਂ ਜੋੜ ਮੇਲਾ ਕੀਤਾ ਗਿਆ।

ਗੁਰਦੁਆਰਾ ਕਤਲਗੜ੍ਹ ਸਾਹਿਬ ਦੇ ਨਜ਼ਦੀਕ ਲਗੇ ਨਾਮਧਾਰੀ ਪੰਡਾਲ ਵਿਚ, ਪੰਡਿਤ ਗੋਪਾਲ ਸਿੰਘ ਜੀ ਗਿਆਨ ਮਾਰਤੰਡ, ਸੂਬਾ ਮੇਲਾ ਸਿੰਘ, ਸਮੂਹ ਜਥੇਦਾਰ ਇਕਬਾਲ ਸਿੰਘ, ਗੁਰਦੀਪ ਸਿੰਘ, ਨਰੰਜਣ ਸਿੰਘ ਟਮਕੌਦੀ, ਗੁਰਬਚਨ ਸਿੰਘ ਚਰਾਂਦ, ਬਲਕਾਰ ਸਿੰਘ, ਯੋਧਾ ਸਿੰਘ ਵਜੀਦ, ਅਰਜਨ ਸਿੰਘ ਗੌਂਸਗੜ੍ਹ ਅਤੇ ਕਾਵਿ ਭੂਸ਼ਣ ਕਵੀ ਜੀਊਣ ਸਿੰਘ ਨੇ ਆਪਣੇ ਕਵੀਸ਼ਰੀ ਜਥੇ ਸੰਤ ਰਵੇਲ ਸਿੰਘ, ਕਸ਼ਮੀਰ ਸਿੰਘ ਸਹਿਤ ਸਾਰਾ ਦਿਨ ਸਿਲਸਲੇਵਾਰ ਦੀਵਾਨ ਸਜਾਏ। ਪੰਡਿਤ ਜੀ ਦੇ ਦੀਵਾਨ ਤੋਂ ਪ੍ਰਭਾਵਿਤ ਅਨੇਕਾਂ ਸਰੀਰਾਂ ਮਾਸ ਸ਼ਰਾਬ ਦਾ ਤਿਆਗ ਕਰਕੇ ਭਜਨ ਪੁਛਿਆ। ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰੀ ਰਾਗੀ ਜੱਥੇ ਸੰਤ ਹਰਬੰਸ ਸਿੰਘ ਘੁੱਲਾ ਅਤੇ ਸੰਤ ਸ਼ੇਰ ਸਿੰਘ ਨੇ ਮਨੋਹਰ ਕੀਰਤਨ ਕੀਤਾ। ਸੂਬਾ ਸੁਰਿੰਦਰ ਕੌਰ ਖਰਲ ਨੇ ਕਵਿਤਾ ਪੜ੍ਹੀ ਅਤੇ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ। ਇਹ ਮੇਲਾ ਸੂਬਾ ਮਨੀ ਸਿੰਘ ਰੋਪੜ ਅਤੇ ਸੰਤ ਸੁਦਾਗਰ ਸਿੰਘ ਬਹਾਦਰਗੜ੍ਹ ਪਰਿਵਾਰ ਵਲੋਂ ਕਰਵਾਇਆ ਗਿਆ ਸੀ। ਸ੍ਰੀ ਭੈਣੀ ਸਾਹਿਬ ਦੇ ਪਰਬੰਧਕ ਸੰਤ ਦਿਆਲ ਸਿੰਘ, ਸੂਬਾ ਹਰਭਜਨ ਸਿੰਘ ਲੁਧਿਆਣਾ, ਸੂਬਾ ਸਵਿੰਦਰ ਸਿੰਘ ਮੋਰਿੰਡਾ ਅਤੇ ਸੂਬਾ ਮਨਜੀਤ ਸਿੰਘ ਬਲਾਚੌਰ ਸੂਬਾ ਸੁਰਿੰਦਰ ਕੌਰ ਖਰਲ ਨੇ ਵੀ ਹਾਜ਼ਰੀ ਭਰੀ। ਸੰਤ ਬਖਸ਼ੀਸ਼ ਸਿੰਘ ਬੀੜ ਵਾਲਿਆਂ ਅਤੇ ਸੰਤ ਨਿਸ਼ਾਨ ਸਿੰਘ ਦੇ ਲਾਂਗਰੀ ਜਥਿਆਂ ਨੇ

ਲੰਗਰਦੀ ਸੇਵਾ ਕੀਤੀ। ਮੇਲਾ ਕਰਾਉਣ ਵਾਲਿਆਂ ਵਲੋਂ ਇਕ ਹਜ਼ਾਰ ਰੁਪਿਆ ਭੈਣੀ ਸਾਹਿਬ ਦੀ ਬਿਰਧ ਸ਼ਾਲਾ, ਪੰਜ ਸੌ ਰੁਪਿਆ ਲੰਗਰ ਅਤੇ ਢਾਈ ਢਾਈ ਸੌ ਰੁਪਏ ਸਤਿਜੁਗ ਅਤੇ ਵਰਿਆਮ ਨੂੰ ਸਹਾਇਤਾ ਦਿਤੀ ਗਈ।

## ਫਤਹਿਗੜ੍ਹ ਸਾਹਿਬ ਵਿਚ ਸ਼ਹੀਦੀ ਮੇਲਾ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦੋ ਮਾਸੂਮ ਛੋਟੇ ਸਾਹਿਬਜ਼ਾਦਿਆਂ—ਬਾਬਾ ਫ਼ਤਿਹ ਸਿੰਘ ਅਤੇ ਬਾਬਾ ਜ਼ੋਰਾਵਰ ਸਿੰਘ—ਦੀ ਅਦੁਤੀ ਸ਼ਹਾਦਤ ਇਤਿਹਾਸ ਦੇ ਪੰਨਿਆਂ ਤੇ ਅਮਿਟ ਛਾਪ ਛਡ ਗਈ ਹੈ। ਇਹਨਾਂ ਮਾਸੂਮ ਸ਼ਹੀਦਾਂ ਦੀ ਯਾਦ ਵਿਚ ਸ੍ਰੀ ਫਤਹਿਗੜ੍ਹ ਵਿਚ ਬੇਮਿਸਾਲ ਸ਼ਹੀਦੀ ਜੋੜ ਮੇਲਾ ਹਰ ਸਾਲ ਹੀ ਲਗਦਾ ਹੈ ਜਿਸ ਵਿਚ ਵਖ ਵਖ ਸਿਆਸੀ ਪਾਰਟੀਆਂ ਅਤੇ ਧਾਰਮਕ ਜਥੇਬੰਦੀਆਂ ਵਲੋਂ ਦੀਵਾਨ ਸਜਦੇ ਹਨ ਜਿਸ ਨੂੰ ਲਖਾਂ ਲੋਕ ਸਰਵਣ ਕਰਦੇ ਹਨ। ਇਸ ਤੋਂ ਇਲਾਵਾ ਦੁਨਿਆਵੀ ਮੇਲੇ ਦਾ ਦ੍ਰਿਸ਼ ਵੀ ਹੁੰਦਾ ਹੈ। ਦੁਕਾਨਾਂ ਲਗਦੀਆਂ ਹਨ ਅਤੇ ਦਿਲਪਰਚਾਵੇ ਦੇ ਹੋਰ ਵਸੀਲੇ ਵੀ ਹੁੰਦੇ ਹਨ। ਇਸ ਭੀੜ ਭੜਕੇ ਵਿਚ ਹਰ ਸਾਲ ਨਾਮਧਾਰੀ ਸ਼ਹੀਦੀ ਦੀਵਾਨ ਇਕ ਸ਼ਾਂਤ ਸ਼ਰਧਾ-ਮਈ ਅਤੇ ਅਕੀਦਤ ਵਾਲਾ ਧਾਰਮਕ ਦੀਵਾਨ ਹੁੰਦਾ ਹੈ। ਇਸ ਵਾਰ ਇਹ ਮੇਲਾ ੨੭-੨੮ ਦਸੰਬਰ ਨੂੰ ਹੋਇਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਾਵਨ ਦਰਸ਼ਨਾਂ ਨਾਲ ਸੰਗਤਾਂ ਨਿਹਾਲ ਹੋ ਰਹੀਆਂ ਸਨ। ਸਤਿਗੁਰੂ ਜੀ ਨੇ ਆਪਣੇ ਉਪਦੇਸ਼ ਵਿਚ ਇਸ ਦਿਨ ਦੀ ਪਵਿਤਰਤਾ ਨੂੰ ਕਾਇਮ ਰਖਣ ਤੇ ਜ਼ੋਰ ਦਿਤਾ। ਆਪ ਜੀ ਨੇ ਨਾਮ ਸਿਮਰਨ, ਭਜਨ ਬੰਦਗੀ ਅਤੇ ਕੀਰਤਨ ਦੁਆਰਾ ਹੀ ਇਹ ਦਿਨ ਮਨਾਉਣ ਵਾਸਤੇ ਕਿਹਾ। ਇਸ ਸੜਦੇ ਬਲਦੇ ਸੰਸਾਰ ਵਿਚ ਈਰਖਾ ਵੈਰ ਵਰੋਧ ਤਿਆਗ ਕੇ ਸਰਬਤ ਦੇ ਭਲੇ ਵਾਸਤੇ ਸੋਚਣ ਲਈ ਉਪਦੇਸ਼ ਦਿਤਾ। ਇਸ ਤੋਂ ਪਹਿਲਾਂ ਆਪ ਜੀ ਦੀ ਹਜ਼ੂਰੀ ਵਿਚ ਨਾਮ ਸਿਮਰਨ ਹੋਇਆ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਵਿਤਰ ਉਪਦੇਸ਼ ਟੇਪ ਦੁਆਰਾ ਸਰਵਣ ਕਰਵਾਏ ਗਏ। ਸਤਿਗੁਰੂ ਜੀ ਦੇ ਹਜ਼ੂਰੀ ਪਰਮੁਖ ਜਥੇਦਾਰਾਂ ਪੰਡਿਤ ਗੋਪਾਲ ਸਿੰਘ ਜੀ, ਸੂਬਾ ਨਿਰੰਜਣ ਸਿੰਘ ਜੀ, ਸੂਬਾ ਮੇਲਾ ਸਿੰਘ ਜੀ, ਜਥੇਦਾਰ ਇਕਬਾਲ ਸਿੰਘ ਜੀ, ਜਥੇਦਾਰ ਗੁਰਦੀਪ ਸਿੰਘ ਜੀ, ਕਵੀਸ਼ਰ ਸੰਤ ਜੀਊਣ ਸਿੰਘ ਜੀ, ਜਥੇਦਾਰ ਨਰੰਜਨ ਸਿੰਘ ਟਮਕੋਦੀ ਆਦਿਕ ਨੇ ਜਥਿਆਂ ਸਹਿਤ ਪ੍ਰਭਾਵਸ਼ਾਲੀ ਹੱਲੇ ਦੇ ਦੀਵਾਨ ਸਜਾ ਕੇ ਸ਼ਹੀਦੀ ਇਤਿਹਾਸ ਤੇ ਚਾਨਣਾ ਪਾਇਆ। ਹਜ਼ੂਰੀ ਰਾਗੀਆਂ ਸੰਤ ਹਰਬੰਸ ਸਿੰਘ-ਸ਼ੇਰ ਸਿੰਘ ਹੋਰਾਂ ਵੈਰਾਗਮਈ ਕੀਰਤਨ ਕੀਤਾ। ਸਤਿਗੁਰੂ ਜੀ ਦੀ ਹਾਜ਼ਰੀ ਵਿਚ ਹੋਏ ਸ਼ਰਧਾਂਜਲੀ ਸਮਾਗਮ ਵਿਚ ਯੂਥ ਅਕਾਲੀ ਨੇਤਾ ਸ. ਕਰਨੈਲ ਸਿੰਘ ਪੰਜੋਲੀ, ਜਥੇਦਾਰ ਹੀਰਾ ਸਿੰਘ ਗਾਬੜੀਆ, ਸ. ਜਗਦੀਸ਼ ਸਿੰਘ ਸੰਪਾਦਕ ਵਰਿਆਮ, ਦਲੀਪ ਸਿੰਘ ਨਾਮਧਾਰੀ, ਪ੍ਰਿੰ: ਅਜੀਤ ਸਿੰਘ ਚੀਮਾ, ਸੂਬਾ ਸੁਰਿੰਦਰ ਕੌਰ ਖਰਲ, ਸੰਤ ਹਰਪਾਲ ਸਿੰਘ ਸ਼ਹੀਦਾਂ ਪ੍ਰਤੀ ਸ਼ਰਧਾਂਜਲੀ ਅਰਪਿਤ ਕੀਤੀ।

ਇਸ ਸਮੇਂ ਇਕ ਸ਼ੋਕ ਮਤੇ ਰਾਹੀਂ ਮੰਡੀ ਡੱਬਵਾਲੀ ਵਿਚ ਵਾਪਰੇ ਭਿਆਨਕ ਅਗਨੀ ਕਾਂਡ ਤੇ ਡੂੰਘਾ ਅਫਸੋਸ ਪਰਗਟ ਕੀਤਾ ਗਿਆ। ਸਤਿਗੁਰੂ ਜੀ ਨੇ ਆਦੇਸ਼ ਦਿਤਾ ਕਿ ਹਰ ਵਿਅਕਤੀ ਇਕ ਮਾਲਾ ਭਜਨ ਦੀ ਅਤੇ ਇਕ ਭਗਉਤੀ ਦੀ ਵਿਛੜੀਆਂ ਜੀਵ ਆਤਮਾਵਾਂ ਨਮਿਤ ਕਰੇ। ੨੭ ਦਸੰਬਰ ਦੀ ਸ਼ਾਮ ਨੂੰ ਹੋਏ ਕਵੀ ਦਰਬਾਰ ਨੂੰ ਸੰਗਤਾਂ ਦੀ ਭਾਰੀ ਹਾਜ਼ਰੀ ਨੇ ਬਹੁਤ ਸ਼ਰਧਾ ਅਤੇ ਪਰੇਮ ਨਾਲ ਸਰਵਣ ਕੀਤਾ। ਕਵੀ ਦਰਬਾਰ ਪ੍ਰਿੰਸੀਪਲ ਅਜੀਤ ਸਿੰਘ ਚੀਮਾ ਦੇ ਪਰਬੰਧ ਵਿਚ ਹੋਇਆ ਇਸ ਵਿਚ ਹੋਰ ਪ੍ਰਮੁਖ ਕਵੀ ਸਨ, ਸ. ਸੰਤੋਖ ਸਿੰਘ ਸਫਰੀ, ਮਾਸਟਰ ਅਮਰੀਕ ਸਿੰਘ, ਜੁਗਿੰਦਰ ਸਿੰਘ ਮੁਕਤਾ, ਬਲਬੀਰ ਸਿੰਘ ਢਿਲੋਂ, ਤਾਰਾ ਸਿੰਘ ਅਨਜਾਣ, ਅਰਜਨ ਸਿੰਘ, ਹਰਜੀਤ ਸਿੰਘ ਭੌਰਾ, ਜੁਗਿੰਦਰ ਸਿੰਘ ਕੰਗ ਆਦਿ। ੨੮ ਦਸੰਬਰ ਦੂਜੇ ਦਿਨ ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਕੀਰਤਨ ਅਤੇ ਪਾਠਾਂ ਦੇ ਭੋਗਾਂ ਨਾਲ ਮੇਲੇ ਦੀ ਸਮਾਪਤੀ ਹੋਈ।

ਇਹ ਮੇਲਾ ਸੰਤ ਸੁਦਾਗਰ ਸਿੰਘ ਬਹਾਦਰਗੜ੍ਹੀਆਂ ਦੇ ਪਰਿਵਾਰ ਵਲੋਂ ਹਰ ਸਾਲ ਵਾਂਗ ਕੀਤਾ ਗਿਆ। ਉਹਨਾਂ ਦੇ ਸਪੁੱਤਰਾਂ ਸ. ਬਲਬੀਰ ਸਿੰਘ, ਸ. ਹਰਭਜਨ ਸਿੰਘ, ਗਿਆਨੀ ਜੁਗਿੰਦਰ ਸਿੰਘ ਪ੍ਰਧਾਨ ਨਾਮਧਾਰੀ ਸੰਗਤ ਲੁਧਿਆਣਾ ਅਤੇ ਸ. ਮਹਿੰਦਰ ਸਿੰਘ ਨੇ ਸਹਿਤ ਪਰਿਵਾਰਾਂ ਨੇ ਖੁਲ੍ਹੇ ਦਿਲ ਨਾਲ ਸੰਗਤਾਂ ਦੀ ਹੱਥੀਂ ਸੇਵਾ ਕੀਤੀ।

## ਸ. ਤਾਰਾ ਸਿੰਘ ਪਨੇਸਰ

ਜਾਮ ਨਗਰ ਦੇ ਪ੍ਰਸਿਧ ਸਨਅਤਕਾਰ ਸ. ਤਾਰਾ ਸਿੰਘ ਪਨੇਸਰ ੭੮ ਸਾਲ ਦੀ ਸਫਲ ਆਯੂ ਭੋਗ ਕੇ ੧੬ ਜਨਵਰੀ ੧੯੯੬ ਨੂੰ ਸਰੀਰ ਤਿਆਗ ਗਏ ਹਨ। ਸ. ਤਾਰਾ ਸਿੰਘ ਪਨੇਸਰ ਜਿਥੇ ਇਕ ਸਫਲ ਕਾਰੋਬਾਰੀ ਸਨ ਉਥੇ ਉੱਚ ਅਧਿਆਤਮਕ ਬ੍ਰਿਤੀ ਵਾਲੀ ਸ਼ਖਸੀਅਤ ਸਨ। ਆਪ ਤੇਜ਼ ਬੁੱਧੀ ਵਾਲੇ ਵਿਅਕਤੀ ਸਨ। ਛੋਟੀ ਉਮਰ ਵਿਚ ਹੀ ਗਿਆਨੀ ਪਾਸ

ਕਰ ਲਈ ਸੀ । ਆਪ ਮਕੈਨੀਕਲ ਇੰਜਨੀਅਰ ਸਨ । ਏਅਰ ਫੋਰਸ ਵਿਚ ਵੀ ਨੌਕਰੀ ਕੀਤੀ, ਪੋਰਟ ਇੰਜੀਨੀਅਰ ਵੀ ਰਹੇ, ਫੇਰ ਆਪਣੀ ਵਰਕਸ਼ਾਪ ਵਿਚ ਖੇਤੀ ਬਾੜੀ ਦੇ ਸੰਦ ਤਿਆਰ ਕਰਨ ਲਗੇ । ਅਤੇ ਨਿਊ ਭਾਰਤ ਇੰਜੀਨਰਿੰਗ ਵਰਕਸ ਪ੍ਰਾਈਵੇਟ ਲਿਮਟਿਡ ਨਾਮ ਦੀ ਫਰਮ ਦੀ ਸਥਾਪਨਾ ਕੀਤੀ ਅਤੇ ਉਤਮ ਦਰਜੇ ਦੀਆਂ ਮਸ਼ੀਨਾਂ ਖਰਾਦ, ਡਰਿਲਾਂ, ਬਿਜਲੀ ਦੀਆਂ ਮੋਟਰਾਂ ਤੇ ਜਨਰੇਟਰ ਸੈਟ ਤਿਆਰ ਕਰਨ ਲਗੇ । ਜਰਮਨ ਦੀ ਮਸ਼ਹੂਰ ਕੰਪਨੀ ਨਾਲ ਮਿਲਵਰਤਨ ਕਰਕੇ ਹਾਰੀਜ਼ੈਂਟਲ ਬੋਰਿੰਗ ਮਸ਼ੀਨਾਂ ਦਾ ਵਿਕਾਸ ਕੀਤਾ । ਇਸ ਤਰ੍ਹਾਂ ਉਹਨਾਂ ਕਾਰੋਬਾਰੀ ਤੌਰ ਤੇ ਅੰਤਰਰਾਸ਼ਟਰੀ ਉਡਾਨ ਭਰੀ ਅਤੇ ਦੁਨੀਆਂ ਦੇ ਪਰਮੁਖ ਦੇਸ਼ਾਂ ਵਿਚ ਉਹਨਾਂ ਦਾ ਸਾਮਾਨ ਲਗਾ । ਉਹਨਾਂ ਵਿਦੇਸ਼ਾਂ ਦੀ ਕਈ ਵਾਰ ਸੈਰ ਕੀਤੀ ।

ਕਾਰੋਬਾਰੀ ਬੁਲੰਦੀਆਂ ਦੇ ਬਾਵਜੂਦ ਉਹਨਾਂ ਆਪਣਾ ਰਹਿਣ ਬਹਿਨ ਸਾਦਾ ਰਖਿਆ । ਭਜਨ ਬੰਦਗੀ ਅਤੇ ਗੁਰਬਾਣੀ ਨਾਲ ਜੀਅ ਲਾ ਕੇ ਰਖਿਆ । ਸਤਿਗੁਰੂ ਜਗਜੀਤ ਸਿੰਘ ਜੀ ਉਪਰ ਅਥਾਹ ਈਮਾਨ ਰਖਦੇ ਸਨ । ਉਹਨਾਂ ਦੇ ਆਸ਼ੇ ਨੂੰ ਮੁਖ ਰਖ ਕੇ ਹਰ ਕੰਮ ਕਰਦੇ ਸਨ । ਨਾਮ ਸਿਮਰਨ ਅਤੇ ਹਰ ਮਹੀਨੇ, ਆਦਿ ਗ੍ਰੰਥ ਸਾਹਿਬ ਦਾ ਇਕ ਪਾਠ ਲਗਾਤਾਰ ਕਰਦੇ ਆ ਰਹੇ ਸਨ ।



ਸ. ਤਾਰਾ ਸਿੰਘ ਪਨੇਸਰ

ਅਨੇਕਾਂ ਸੰਸਥਾਵਾਂ ਨੂੰ ਦਾਨ ਪੁੰਨ ਵੀ ਕਰਦੇ ਸਨ ਅਤੇ ਇਲਾਕੇ ਵਿਚ ਬਹੁਤ ਹਰਮਨ-ਪਿਆਰੇ ਸਨ । ਆਪਣੀ ਸੰਸਾਰ ਯਾਤਰਾ ਪੂਰਨ ਕਰਨ ਤੋਂ ਪਹਿਲਾਂ ਹੀ ਪਰਿਵਾਰ ਨੂੰ ਇਸ ਬਾਰੇ ਹਦਾਇਤਾਂ ਕਰਕੇ ਭਜਨ ਬੰਦਗੀ ਕਰਨ ਅਤੇ ਭਾਣਾ ਦਲੇਰ ਹੋ ਕੇ ਮੰਨਣ ਲਈ ਤਿਆਰ ਕਰ ਗਏ ਸਨ ।

੨੫ ਜਨਵਰੀ ੧੯੯੬ ਨੂੰ ਉਨ੍ਹਾਂ ਨਮਿਤ ਭੋਗ ਪਾਇਆ ਗਿਆ, ਜਿਸ ਵਿਚ ਦੇਸ਼ ਭਰ 'ਚੋਂ ਸੱਜਨ ਮਿੱਤਰ ਪੁਜੇ ਸਨ । ਇਸ ਸਮੇਂ ਉਹਨਾਂ ਦੇ ਸਪੁੱਤਰ ਸ. ਜਸਬੀਰ ਸਿੰਘ ਨੂੰ ਦਸਤਾਰ ਸਜਾਈ ਗਈ ।

ਸ. ਤਾਰਾ ਸਿੰਘ ਪਨੇਸਰ ਪੁਰਾਣੇ ਨਾਮਧਾਰੀ ਸ਼ਹੀਦ ਪਰਿਵਾਰ ਵਿਚੋਂ ਸਨ । ਆਪ ਦੇ ਪੜਨਾਨਾ ਬਾਬਾ ਕਾਹਨ ਸਿੰਘ ਸੰਗੋਵਾਲ ਮਲੇਰਕੋਟਲੇ ਸ਼ਹੀਦ ਹੋਏ ਸਨ ।

## ਮਾਤਾ ਮਹਿੰਦਰ ਕੌਰ ਬਾਲੀ ਨਗਰ

ਸੰਤ ਚਰਨ ਸਿੰਘ ਖੋਖਰ (ਕੁਕਰਾਂ ਵਾਲੇ) ਬਾਲੀ ਨਗਰ ਦਿੱਲੀ ਦੇ ਘਰੋਂ, ਮਾਤਾ ਮਹਿੰਦਰ ਕੌਰ ੭੦ ਸਾਲ ਦੀ ਆਯੂ ਭੋਗ ਕੇ ੨ ਨਵੰਬਰ ੧੯੭੫ ਨੂੰ ਸੰਸਾਰ ਯਾਤਰਾ ਸੰਪੂਰਨ ਕਰ ਗਏ । ਮਾਤਾ ਜੀ ਦੀ ਜੀਵ ਆਤਮਾ ਦੀ ਸਦਗਤੀ ਵਾਸਤੇ ਮਿਤੀ ੧੧ ਨਵੰਬਰ ੧੯੯੫ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਨਾਮਧਾਰੀ ਧਰਮਸ਼ਾਲਾ ਅੰਸ਼ ਨਗਰ ਦਿੱਲੀ ਵਿਚ ਪਾਠ ਦਾ ਭੋਗ ਪਾਇਆ ਗਿਆ । ਪਹਿਲਾਂ ਜਥੇਦਾਰ ਕਰਤਾਰ ਸਿੰਘ ਹੋਰਾਂ ਦੀਵਾਨ ਲਾਇਆ । ਉਪਰੰਤ ਪ੍ਰਸਿਧ ਜਥੇਦਾਰ ਸੇਵਾ ਸਿੰਘ ਦਿਲੀ ਵਾਲਿਆਂ ਫਲਸਫਾਨਾ ਅੰਦਾਜ਼ ਵਿਚ ਜੀਵਨ ਮਰਨ ਦੀ ਖੇਡ ਤੇ ਕੀਰਤਨ ਕੀਤਾ । ੧ ਘੰਟਾ ਸਾਮੂਹਕ ਨਾਮ ਸਿਮਰਨ ਹੋਇਆ ਅਤੇ ਸਤਿਗੁਰੂ ਜੀ ਦਾ ਉਪਦੇਸ਼ ਹੋਇਆ । ਹਜ਼ੂਰੀ ਰਾਗੀਆਂ ਦੇ ਕੀਰਤਨ ਬਾਦ ਦੀਵਾਨ ਦੀ ਸਮਾਪਤੀ ਹੋਈ । ਮਾਤਾ ਜੀ ਦੇ ਸਪੁਤਰਾਂ ਸ. ਮਖਣ ਸਿੰਘ, ਸੁਲੱਖਣ ਸਿੰਘ, ਨਰਿੰਦਰ ਸਿੰਘ, ਜੁਗਿੰਦਰ ਸਿੰਘ ਅਤੇ ਸਮੂਹ ਪਰਿਵਾਰ ਵਲੋਂ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ ਗਿਆ । ਗੁਰੂ ਕਾ ਲੰਗਰ ਅਤੁੱਟ ਵਰਤਿਆ ।

## ਸ਼ੋਕ ਮੀਟਿੰਗ ਜੰਮੂ

ਪਿਛਲੇ ਦਿਨੀਂ ਨਾਮਧਾਰੀ ਵਿਦਿਅਕ ਜਥਾ ਜੰਮੂ ਦੀ ਸ਼ੋਕ ਇਕੱਤਰਤਾ ਪ੍ਰਧਾਨ ਸੰਤ ਅਵਤਾਰ ਸਿੰਘ ਜੀ ਦੀ ਪ੍ਰਧਾਨਗੀ ਵਿਚ ਹੋਈ, ਜਿਸ ਵਿਚ ਬੀਬੀ ਸਿਮਰਜੀਤ ਕੌਰ ਸਕੱਤਰ ਸਰਬ ਹਿੰਦ ਨਾਮਧਾਰੀ ਵਿਦਿਅਕ ਜਥਾ (ਇਸਤਰੀ ਵਿੰਗ) ਦੀ ਅਸਹਿ ਮੌਤ ਤੇ ਸ਼ੋਕ ਮਤਾ ਪਾਸ ਕੀਤਾ ਗਿਆ ।

ਇਸ ਮੌਕੇ ਤੇ ਬੋਲਦਿਆਂ ਡਾ. ਤਰਨ ਸਿੰਘ ਨੇ ਬੀਬੀ ਜੀ ਨੂੰ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਹੁਕਮਾਂ ਤੇ ਚੱਲਣ ਅਤੇ ਤਦ ਅਨੁਸਾਰ ਜੀਵਨ ਬਤੀਤ ਕਰਨ ਵਾਲੀ, ਧੀਰਜਵਾਨ ਅਤੇ ਸਨੇਹਸ਼ੀਲ ਇਸਤਰੀ ਦੱਸਿਆ।

ਸੂਬਾ ਸੁਖਦੇਵ ਸਿੰਘ ਜੀ ਨੇ ਵੀ ਇਸ ਮੌਕੇ ਤੇ ਬੀਬੀ ਸਿਮਰਜੀਤ ਕੌਰ ਨੂੰ ਸ਼ਰਧਾਂਜਲੀ ਭੇਟ ਕੀਤੀ।

ਸੁਰਤਾਲ ਸਿੰਘ ਸਕੱਤਰ

## ਵਰਿਆਮ ਨੂੰ ਪੂਜੀ ਸਹਾਇਤਾ

—ਬੀਬੀ ਹਰਬੰਸ ਕੌਰ ਢੱਡਾ ਨਮਿਤ ਭੋਗ ਸਮੇਂ ਪਰਿਵਾਰ ਵਲੋਂ — ੫੦੦-੦੦

—ਸੰਤ ਸਾਧਾ ਸਿੰਘ ਪ੍ਰਧਾਨ ਨਾਮਧਾਰੀ ਸੰਗਤ ਦਿੱਲੀ (ਜੀਵਨ ਮੈਂਬਰ) — ੨੦੦-੦੦

—ਸ. ਗੁਰਦੇਵ ਸਿੰਘ ਚੱਗਰ (ਜੀਵਨ ਮੈਂਬਰ) — ੨੦੦-੦੦

—ਮਾਸਟਰ ਨਿਹਾਲ ਸਿੰਘ ਜੀ ਵਲੋਂ ਮਾਤਾ ਦਿਲਜੀਤ ਕੌਰ ਨਮਿੱਤ — ੨੫੦- ੦

—ਸੂਬਾ ਹਰਬੰਸ ਸਿੰਘ ਦੋਸ਼ੀ, ਨੰਦੇੜ — ੫੦੦-੦੦

—ਮਾਤਾ ਮਹਿੰਦਰ ਕੌਰ ਬਾਲੀ ਨਗਰ ਦਿਲੀ ਨਮਿਤ ਭੋਗ ਸਮੇਂ ਖੋਖਰ ਪਰਿਵਾਰ ਵਲੋਂ — ੨੫੦-੦੦

—ਸ. ਰਾਜਿੰਦਰ ਸਿੰਘ ਚਾਨਾ ਪ੍ਰਧਾਨ ਨਾਮਧਾਰੀ ਸੰਗਤ ਯੂ. ਕੇ. ਵਲੋਂ — ੫੦੦-੦੦

—ਸ. ਤਾਰਾ ਸਿੰਘ ਪਨੇਸਰ ਜਾਮ ਨਗਰ ਨਮਿਤ ਭੋਗ ਸਮੇਂ ਪਰਿਵਾਰ ਵਲੋਂ — ੨੦੦-੦੦

ਸੰਤ ਸਤਿਨਾਮ ਸਿੰਘ ਰਾਹੀਂ ਪੂਜੀ ਮਾਇਆ

—ਸੰਤ ਬਸੰਤ ਸਿੰਘ (ਮਿੰਟਗੁਮਰੀ ਵਾਲੇ) ਰੋਸ਼ਨ ਆਰਾ ਰੋਡ ਦਿੱਲੀ ਦੇ ਭੋਗ ਸਮੇਂ ਪਰਿਵਾਰ ਵਲੋਂ — ੧੦੦-੦੦

—ਸੰਤ ਤਾਰਾ ਸਿੰਘ ਸ਼ਾਮ ਨਗਰ ਦਿੱਲੀ ਵਲੋਂ ਕਾਕਾ ਰਛਪਾਲ ਸਿੰਘ ਦੇ ਅਨੰਦ ਕਾਰਜ ਦੀ ਖੁਸ਼ੀ ਵਿਚ — ੫੧-੦੦

—ਜਥੇਦਾਰ ਸੇਵਾ ਸਿੰਘ ਜੀ ਮਲ੍ਹੇ ਵਾਲਿਆਂ ਵਲੋਂ ਵਿਸ਼ਵਕਰਮਾ ਦਿਵਸ ਦੀ ਖੁਸ਼ੀ ਵਿਚ — ੨੨੭-੦੦

---

## ਪ੍ਰਤੀਕਰਮ

ਜਿਵੇਂ ਕਿ ਹਰੇਕ ਪਰਚੇ ਦੇ ਮੈਟਰ ਅਨੁਸਾਰ ਕਈ ਵੰਨਗੀਆਂ ਦੇ ਪਾਠਕ ਹੁੰਦੇ ਹਨ, ਉਵੇਂ ਹੀ ਮੈਂ ਵਰਿਆਮ ਦੀ ਸਾਹਿਤਕ ਸਮੱਗਰੀ ਦਾ ਪਾਠਕ ਹਾਂ। ਵਰਿਆਮ ਸੰਧੂ ਦੇ ਆਰਟੀਕਲ ਵਰਿਆਮ ਦੀ ਸ਼ਾਨ ਹੁੰਦੇ ਹਨ।

ਇਸ ਵਾਰ ਦੇ ਅੰਕ ਵਿਚ ਸੁਖਜੀਤ ਦੀ ਕਹਾਣੀ 'ਦਾਅ' ਵਧੀਆ ਲੱਗੀ। ਮੈਂ ਇਹ ਪਹਿਲਾਂ ਕਿਤੇ ਨਹੀਂ ਪੜ੍ਹੀ, ਸ਼ਾਇਦ ਛਪੀ ਹੋਵੇ। ਕਹੀ ਜਾਣ ਵਾਲੀ ਗੱਲ ਭਾਵੇਂ ਨਵੀਂ ਨਹੀਂ ਕਿ ਭਲਵਾਨ ਮਜਬੂਰੀ ਜਾਂ ਪੈਸੇ ਲਈ ਸਰਪੰਚ ਕੋਲ ਵਿਕ ਗਿਆ, ਪਰ ਅੰਦਾਜ਼ ਬਿਲਕੁਲ ਨਵਾਂ ਹੈ। ਅਨੁਭਵ ਨੂੰ ਜਿਵੇਂ ਜੀਵੰਤ ਬਣਾ ਕੇ ਪੇਸ਼ ਕੀਤਾ ਹੈ ਉਹ ਪਾਠਕ ਦੀ ਰੂਹ ਦਾ ਅੰਗ ਬਣ ਜਾਂਦਾ ਹੈ। 'ਜੈ ਮੇਰੇ ਮੌਲਾ' ਵਰਗੇ ਬੋਲ ਅਤੇ 'ਦਾਅ' ਵਰਗੇ ਸ਼ਬਦ ਬਹੁਤ ਹੀ ਪ੍ਰਤੀਕਾਤਮਕ ਹਨ। ਸੁਖਜੀਤ ਨੇ ਅਖਾੜੇ ਦੇ ਦ੍ਰਿਸ਼ ਅਤੇ ਸ਼ਬਦਾਵਲੀ ਇਉਂ ਵਰਤੇ ਹਨ ਜਿਵੇਂ ਉਸ ਨੂੰ ਬਹੁਤ ਨਿੱਜੀ ਅਨੁਭਵ ਹੋਵੇ। ਬੜਾ ਭਾਵਪੂਰਤ ਮਾਹੌਲ ਉਸਾਰਿਆ ਗਿਆ ਹੈ। ਅਸਲ ਵਿਚ ਕਹਾਣੀ ਇਹੀ ਹੁੰਦੀ ਹੈ। ਕੁਝ ਦੱਸਣਾ ਕਹਾਣੀ ਨਹੀਂ ਬਲਕਿ ਉਸ ਨੂੰ ਵਿਖਾਉਣਾ ਤੇ ਮਹਿਸੂਸ ਕਰਾਉਣਾ ਹੀ ਸਾਹਿਤ ਹੈ। ਸੁਖਜੀਤ ਮਾਅਰਕੇ ਤੇ ਮਾਅਰਕਾ ਮਾਰ ਰਿਹਾ ਹੈ, ਇਸ ਲਈ ਮੇਰੇ ਵਰਗੇ ਮਿੱਤਰਾਂ ਨੂੰ ਖੁਸ਼ੀ ਤਾਂ ਹੋਣੀ ਹੀ ਹੈ। ਅਜਿਹੀ ਸਮੱਗਰੀ ਦਿੰਦੇ ਰਿਹਾ ਕਰੋ।

—ਡਾ. ਬਲਦੇਵ ਸਿੰਘ ਧਾਲੀਵਾਲ
ਪੰਜਾਬੀ ਯੂਨੀਵਰਸਿਟੀ, ਪਟਿਆਲਾ

—o—

ਵਰਿਆਮ ਦੇ ਤਿੰਨ ਅੰਕ ਮਿਲੇ ਹਨ। ਤੀਜਾ ਅੰਕ ਰਾਤੋ-ਰਾਤ ਪੜ੍ਹ ਕੇ ਸੁੱਤਾ ਹਾਂ। ਕਮਾਲ ਹੈ ਇੰਨਾ ਕੀਲਿਆ ਗਿਆ ਹਾਂ ਕਿ ਇਹ ਨਹੀਂ ਪਤਾ ਲਗ ਰਿਹਾ ਕਿ ਗੱਲ ਕਿਥੋਂ ਸ਼ੁਰੂ ਕਰਾਂ ?

ਕੂਕਾ ਪੰਥ ਵੱਲ ਉਂ ਤਾਂ ਸ਼ੁਰੂ ਤੋਂ ਹੀ ਮੇਰੇ ਮਨ ਵਿਚ ਸ਼ਰਧਾ ਭਾਵਨਾ ਰਹੀ ਹੈ। ਉਦੋਂ ਮੈਂ ਬਹੁਤ ਹੀ ਛੋਟਾ ਸਾਂ ਜਦੋਂ ਮੈਂ ਪਿੰਡ ਵਿਚ ਕੂਕਿਆਂ ਦੇ ਘਰ ਖੱਡੀਆਂ 'ਤੇ ਬਾਪੂ ਨੂੰ ਵੇਖਣ ਜਾਂਦਾ ਹੁੰਦਾ ਸਾਂ। ਬਾਪੂ ਦੇ ਟੁਰ ਜਾਣ ਤੋਂ ਬਾਅਦ ਵਾਪਰੀਆਂ ਘਟਨਾਵਾਂ ਕਰਕੇ ਉਸ ਪਰਿਵਾਰ ਨਾਲੋਂ ਕੁਝ ਵਿੱਥ ਪੈ ਗਈ, ਪਰ ਸਤਿਗੁਰੂ ਰਾਮ ਸਿੰਘ ਜੀ ਬਾਰੇ ਮੇਰੀ ਸ਼ਰਧਾ ਜਿਉਂ ਦੀ ਤਿਉਂ ਬਣੀ ਰਹੀ। ਉਨ੍ਹਾਂ ਦੇ ਜੀਵਨ ਬਾਰੇ ਜਿੰਨਾ ਕੁ ਪੜ੍ਹਿਆ ਤੇ ਖਾਸ ਕਰਕੇ ਅੰਗਰੇਜ਼ੀ ਸਾਮਰਾਜ ਨਾਲ ਲੋਹਾ ਲੈਣ ਤੇ ਕੁਰਬਾਨੀਆਂ ਦੇਣ ਵਾਲੇ ਇਤਿਹਾਸਕ ਵਰਤਾਰਿਆਂ ਕਰਕੇ ਮੈਂ ਇਨ੍ਹਾਂ ਦੀ ਸੂਰਮਗਤੀ ਅੱਗੇ ਨਤਮਸਤਕ ਹੁੰਦਾ ਰਿਹਾ। ਉਦੋਂ ਜਦੋਂ ਮੈਂ ਛੋਟਾ ਹੁੰਦਾ ਸਾਂ ਸਾਡੀ ਰਿਸ਼ਤੇਦਾਰੀ ਵਿਚ ਇਕ ਕੂਕਾ ਸਿੰਘ ਹੁੰਦਾ ਸੀ। ਉਸ ਨੂੰ ਹੱਕ ਪੈਂਦੀ ਸੀ। ਉਸਦੇ ਮੂੰਹੋਂ ਹੀ ਕਦੇ ਇਹ ਸ਼ਬਦ ਕੰਨੀਂ ਪਏ ਸਨ : "ਹੱਜੇ ਹੁੰਘਰੂ ਹੱਜੇ ਹਾਣ ਫ਼ਰੰਗੀ।" "ਬੱਝੇ ਘੁੰਗਰੂ ਭੱਜੇ ਜਾਣ ਫ਼ਰੰਗੀ।" ਮੈਨੂੰ ਉਨ੍ਹੀਂ ਦਿਨੀਂ ਇਨ੍ਹਾਂ ਬੋਲਾਂ ਦੀ ਕੱਖ ਸਮਝ ਨਹੀਂ ਸੀ ਆਉਂਦੀ। ਫਿਰ ਇਕ ਵਾਰ ਸਾਡੇ ਪਿੰਡ ਖੁਲ੍ਹੀ ਥਾਂ 'ਤੇ ਕੂਕਿਆਂ ਦਾ ਦੀਵਾਨ ਸਜਿਆ ਸੀ। ਉਨ੍ਹੀਂ ਦਿਨੀਂ ਸਿੱਧੀਆਂ ਧਾਰਨਾਵਾਂ ਵਿਚ ਸ਼ਬਦ ਕੀਰਤਨ ਕਰਨ ਦਾ ਰਿਵਾਜ ਹੁੰਦਾ ਸੀ ਤੇ ਮੈਂ ਉਦੋਂ ਪਹਿਲੀ (ਅਜੇ ਤੱਕ ਪਹਿਲੀ ਹੀ) ਵਾਰ ਉਸ ਕੀਰਤਨ ਦਰਬਾਰ ਨੂੰ ਸੁਣਿਆ ਸੀ ਤੇ ਅੱਖੀਂ ਵੇਖਿਆ ਸੀ ਕਿ ਕਿਵੇਂ ਹੋਰਨਾਂ ਸਿੰਘਾਂ ਦੇ ਨਾਲ ਸਾਡਾ ਉਹ ਰਿਸ਼ਤੇਦਾਰ ਵੀ ਪੈਰੀਂ ਘੁੰਗਰੂ ਬੰਨ੍ਹ ਕੇ ਨੱਚਿਆ ਸੀ। ਵਾਰੀ ਵਾਰੀ ਨੱਚਦੇ ਕੂਕੇ ਧਮਾਲਾਂ ਪਾਉਂਦੇ ਸਨ। ਮੋਰ ਦੀ ਤਰ੍ਹਾਂ ਪੈਲਾਂ ਪਾ ਪਾ ਕੂਕਾਂ ਮਾਰਦੇ ਮਸਤੀ ਵਿਚ ਝੂਮਦੇ ਸਨ। ਤੇ ਉਹ ਦ੍ਰਿਸ਼ ਮੈਂ ਹਮੇਸ਼ਾ ਲਈ ਜਿਵੇਂ ਭੁੱਲ ਹੀ ਗਿਆ। ......ਤੇ ਪਿਛਲਾ ਅੰਕ ਪੜ੍ਹਦਿਆਂ ਜਿਵੇਂ ਇਕਦਮ ਉਹ ਸਾਰਾ ਕੁਝ ਚੇਤੇ ਆ ਗਿਆ – "ਬੱਝੇ ਘੁੰਗਰੂ ਭੱਜੇ ਜਾਣ ਫ਼ਰੰਗੀ"।

ਬਈ ਕਮਾਲ ਹੈ ਕਿ ਇਨ੍ਹਾਂ ਸ਼ਬਦਾਂ ਦੀ ਮਹਾਨਤਾ ਦਾ ਚਾਲੀ ਪੰਤਾਲੀ ਸਾਲ ਤਕ ਮੈਨੂੰ ਭਾਵ ਹੀ ਸਮਝ ਨਾ ਪਿਆ। ਜਦ ਮੈਂ ਅਕਤੂਬਰ ਅੰਕ ਵਿਚ ਭੈਣੀ ਸਾਹਿਬ ਵਿਖੇ ਕਰਵਾਏ ਗਏ ਸੰਗੀਤ ਸਮਾਰੋਹ ਦੀ ਤੁਹਾਡੀ ਲਿਖੀ ਰਿਪੋਰਟ ਪੜ੍ਹ ਰਿਹਾ ਸਾਂ, ਇਨ੍ਹਾਂ ਉਕਤ ਸ਼ਬਦਾਂ ਦੇ ਅਰਥ ਮੇਰੀ ਰੂਹ ਵਿਚ ਸਿੰਜਰਦੇ ਜਾਂਦੇ ਸਨ-"ਬੱਝੇ ਘੁੰਗਰੂ ਭੱਜੇ ਜਾਣ ਫ਼ਰੰਗੀ"।

ਵਾਹ ! ਧੰਨ ਹੈ ਕੂਕਿਆਂ ਦਾ ਪੈਰਾਂ ਵਿਚ ਘੁੰਗਰੂ ਬੰਨ੍ਹਣਾ। ਗੁਰਬਾਣੀ ਦੇ ਰਸ-ਭਿੰਨੇ ਕੀਰਤਨ ਉਪਰ ਮਾਇਲ ਹੋ ਕੇ ਨੱਚਣਾ ਤੇ ਇਸ ਨਾਚ ਵਿਚ ਉਹ ਸ਼ਕਤੀ ਭਰ ਦੇਣੀ ! ਕਿ ਨਾਚ ਦੀ ਇਸ ਸ਼ਕਤੀ ਨੇ ਕੂਕੇ ਦੇ ਹਿਰਦੇ ਵਿਚੋਂ ਮੌਤ ਦਾ ਸਦਾ ਸਦਾ ਲਈ ਭੈ ਚੁਕ ਦੇਣਾ ਤੇ ਫਿਰ ਭੈ ਮੁਕਤ ਹੋਏ ਇਨ੍ਹਾਂ ਸਿੰਘਾਂ ਦੀ ਤਾਕਤ ਮੂਹਰੇ ਫ਼ਰੰਗੀ (ਅੰਗਰੇਜ਼ਾਂ) ਦਾ ਭੱਜ ਨਿਕਲਣਾ। ਧੰਨ ਹੈ ਇਹ ਸਭ ਕੁਝ ਅਤੇ ਧੰਨ ਓ

ਤੁਸੀਂ, ਜਿਨ੍ਹਾਂ ਨੇ ਇਹ ਪਰਚਾ (ਵਰਿਆਮ) 'ਮੈਂ ਨਿਮਾਣੇ' ਦੀ ਕੁੱਲੀ ਤੱਕ ਭੇਜ ਕੇ 'ਭੱਜੇ ਜਾਣ ਫਰੰਗੀ' ਦੇ ਅਰਥ ਸਮਝਾਏ।

ਰਿਪੋਰਟ ਪੜ੍ਹਦਿਆਂ ਇਕੋ ਸ਼ਬਦ ਵਾਰ ਵਾਰ ਜ਼ਿਹਨ ਵਿਚ ਗੂੰਜਦਾ ਹੈ 'ਧੰਨ ! ਧੰਨ !! ਧੰਨ !!!' "ਨਾਮਧਾਰੀ ਕਲਾਕਾਰਾਂ ਦੁਆਰਾ ਰਾਗ ਯਮਨ ਵਿਚ ਧਰੁਪਦ ਗਾਇਨ ਨਾਲ ਆਰੰਭ ਹੋਇਆ। ਸਰੋਦ, ਦਿਲਰੁਬਾ, ਤਬਲੇ ਦੀ ਜੋੜੀ ਦਾ ਸਾਥ ਦੇ ਰਹੇ ਸਨ ..........। ਰਾਗ ਭੂਪਾਲੀ ਵਿਚ ਤਿੰਨ ਤਾਲ...... ਰਾਗ ਪੂਰੀਆ ਧਨਾਸਰੀ, ਸਿਤਾਰ ਤੇ ਨਿਖਾਰ ਕੇ ਪੇਸ਼ ਕੀਤਾ...... ਆਲਾਪ ਜੋੜ, ਝਾਲਾਂ, ਗਤਾਂ ਅਤੇ ਤਾਨਾਂ ਬਾਖੂਬੀ ਪੇਸ਼ ਕੀਤੀਆਂ .....ਪਖਾਵਜ ਵਾਦਨ... ਗੌਰੀਪੁਰ ਸੰਗੀਤ ਘਰਾਣੇ ਦੀ ਵਾਦਨ ਸ਼ੈਲੀ ਦੀਆਂ ਵਿਸ਼ੇਸ਼-ਤਾਈਆਂ, ਰਾਗ ਚੰਦਰਕੌਂਸ ਵਿਚ ਆਲਾਪ ਜੋੜ, ਝਾਲਾ ਵਿਲੰਬਤ ਅਤੇ ਦਰੁੱਤ ਗਤਾਂ, ਰਾਗ ਦਰਬਾਰੀ ਕਾਨੜਾ, ਰਾਗ ਬਸੰਤ ਬਹਾਰ ਅਤੇ ਭੈਰਵੀ"...ਧੰਨ ਹੋ !

ਕਿਸੇ ਸਮੇਂ ਅਖੰਡ-ਪਾਠੀ ਰਹਿ ਚੁਕਾ ਹੋਣ ਕਰਕੇ ਜਾਂ ਵਿਰਾਸਤ ਵਿਚ ਸਿੱਖੀ ਮਿਲੀ ਹੋਣ ਕਰਕੇ (ਭਾਵੇਂ ਇਨ੍ਹਾਂ ਰਾਗਾਂ ਦੀ ਮੈਨੂੰ ਕੱਖ ਸਮਝ ਨਹੀਂ) ਇਕ ਬਾਲ ਦੀ ਤਰ੍ਹਾਂ ਸੰਗੀਤ ਕੰਨਾਂ ਵਿਚ ਲੋਰੀ ? ਵਰਗਾ ਕੰਮ ਕਰਦਾ ਹੈ ਅਜੇ ਵੀ। ਇਹ ਸੰਸਕਾਰਾਂ ਦੀ ਖੇਡ ਹੈ। ਮੈਨੂੰ ਰਾਗ ਦੀ ਸਮਝ ਨਹੀਂ, ਪਰ ਜਦ ਕਦੇ ਹਾਰਮੋਨੀਅਮ ਅਤੇ ਤਬਲੇ 'ਤੇ ਜਥਾ ਰਾਗਾਂ ਵਿਚ ਕੀਰਤਨ ਕਰ ਰਿਹਾ ਹੋਵੇ ਉੱਠਣ ਨੂੰ ਜੀਅ ਨਹੀਂ ਕਰਦਾ......ਤੇ ਤੁਹਾਡੀ ਰਿਪੋਰਟ ਪੜ੍ਹਦਿਆਂ ਤਾਂ ਪਤਾ ਨਹੀਂ ਕਿਵੇਂ ਕੰਨਾਂ ਵਿਚ ਹੀ ਜਿਵੇਂ ਉਹ ਸੁਰਾਂ ਤੇ ਤਾਨਾਂ ਗੂੰਜ ਰਹੀਆਂ ਸਨ, ਜਿਨ੍ਹਾਂ ਦਾ ਤੁਸੀਂ ਰਿਪੋਰਟ ਵਿਚ ਜ਼ਿਕਰ ਕਰ ਰਹੇ ਹੋ। ਦੋਹਾਂ ਅੰਕਾਂ ਵਿਚਲੀਆਂ ਰਿਪੋਰਟਾਂ ਤੋਂ ਮਿਲੇ ਬਿਓਰੇ ਦੱਸਦੇ ਹਨ ਕਿ ਕੂਕਾ ਪੰਥ ਵਿਚ ਸੰਗੀਤ ਨੂੰ ਕਿਵੇਂ ਉੱਚਾ ਦਰਜਾ ਦਿਤਾ ਜਾਂਦਾ ਹੈ ਤੇ ਨਾਲ ਨ੍ਰਿਤ ਕਲਾ ਨੂੰ ਪ੍ਰਫੁਲਤ ਕੀਤਾ ਜਾਂਦਾ ਹੈ। ਨਿਸਚੇ ਹੀ ਇਹ ਗੌਰਵ ਵਾਲੀ ਗੱਲ ਹੈ। ਮੈਂ ਆਪ ਨੂੰ ਬੇਨਤੀ ਕਰਦਾ ਹਾਂ ਹੁਣ ਜਦ ਕਦੇ ਵੀ ਭੈਣੀ ਸਾਹਿਬ ਜਾਂ ਕਿਤੇ ਹੋਰ ਸੰਗੀਤ ਸਮਾਰੋਹ ਹੋਵੇ ਮੈਨੂੰ ਸੂਚਿਤ ਕਰਨ ਦੀ ਕ੍ਰਿਪਾਲਤਾ ਕਰਨੀ। ਇਸ ਸੰਗੀਤ ਸਮਾਰੋਹ ਦੇ ਦੀਦਾਰੇ ਕਰਨਾ ਮੇਰੇ ਚੰਗੇ ਭਾਗ ਹੋਣਗੇ।

ਗੁਰਦੇਵ ਸਿੰਘ ਹੰਜਰਾ ਹੁਰਾਂ ਦੀ ਕ੍ਰਿਤ 'ਪਿੰਡ ਦੀਆਂ ਯਾਦਾਂ' ਖੂਬ ਜਮ ਰਹੀਆਂ ਹਨ। ਕ੍ਰਿਪਾਲਤਾ-ਪੂਰਬਕ ਪਹਿਲੀਆਂ ੬ ਕਿਸ਼ਤਾਂ ਦੇ ਜੇ ਦੀਦਾਰ ਹੋ ਜਾਣ। ਬੀਤੇ ਦੀਆਂ ਯਾਦਾਂ ਰੌਂਗਟੇ ਖੜ੍ਹੇ ਕਰ ਜਾਂਦੀਆਂ ਨੇ।

ਕਹਾਣੀਆਂ (ਉਂਝ ਤਾਂ ਕਵਿਤਾਵਾਂ ਗ਼ਜ਼ਲਾਂ ਵੀ) ਦੀ ਚੋਣ ਕਮਾਲ ਦੀ ਹੈ। ਇਸ ਵਾਰ ਚੰਦਰਧਰ ਸ਼ਰਮਾ ਗੁਲੇਰੀ ਦੀ ਰਚਨਾ 'ਉਸਨੇ ਕਿਹਾ ਸੀ' ਖੂਬ ਜਮੀ ਹੈ। ਮੈਨੂੰ ਇਹੋ ਜਿਹੀ ਮਿਆਰੀ ਰਚਨਾ ਕਦੋਂ ਲਿਖਣੀ ਆਏਗੀ ? ਪ੍ਰਸ਼ਨ ਟੰਗ ਗਈ ਮੇਰੀ ਰੂਹ ਵਿਚ ਇਹ ਕਹਾਣੀ।

ਸੰਪਾਦਕੀ ਦੀ ਥਾਂ 'ਸਿਮਰਜੀਤ : ਮਰਨ ਜੀਵਨ ਦੀ ਜਾਚ'—ਵਾਹ ! ਕਿੱਡੀ ਮਹਾਨ ਵੀਰਾਂਗਣਾ ਸੀ ਇਹ ਬੀਬੀ। ਮੈਂ ਪੜ੍ਹਦਿਆਂ ਜਿਥੇ ਇਹ ਮਹਿਸੂਸਦਾ ਰਿਹਾ ਕਿ ਕੋਈ ਸਾਹਿਤਕ ਫੀਚਰ ਜਾਂ ਆਰਟੀਕਲ ਪੜ੍ਹਿਆ ਜਾ ਰਿਹਾ ਹੈ, ਉਥੇ ਬੀਬੀ ਪ੍ਰਤੀ ਅਸੀਮ ਸ਼ਰਧਾ ਦੇ ਭਾਵ ਵੀ ਉਪਜਦੇ ਰਹੇ। ਮੈਂ ਇਸ ਬੀਬੀ ਦੇ ਕਰਮ (ਕ੍ਰਮ) ਉਪਰ ਨਤਮਸਤਕ ਹੋਏ ਬਿਨਾਂ ਨਹੀਂ ਰਹਿ ਸਕਦਾ ਤੇ ਮੈਂ ਸਮੁਚੇ ਕੂਕਾ ਪੰਥ ਦੇ ਗ਼ਮ ਵਿਚ ਸ਼ਰੀਕ ਹੁੰਦਾ ਹੋਇਆ, ਬੀਬੀ ਜੀ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ। —ਅਤਰਜੀਤ ਬਠਿੰਡਾ

—o—

'ਵਰਿਆਮ' ਨੇ ੨੧ਵੇਂ ਸਾਲ 'ਚ ਪ੍ਰਵੇਸ਼ ਕੀਤਾ ਹੈ, ਜਵਾਨ ਹੋ ਗਿਆ ਹੈ, ਬਹੁਤ ਬਹੁਤ ਵਧਾਈ ! ਕੱਲ੍ਹ ਹੀ ਨਵੰਬਰ ੧੯੯੫ ਦਾ ਅੰਕ ਮਿਲਿਆ ਹੈ। ਸਾਰਾ ਪੜ੍ਹ ਲਿਆ ਹੈ। ਸੁਖਵੰਤ ਦਾ ਬਣਾਇਆ ਟਾਈਟਲ ਦਿਲਕਸ਼ ਹੈ। ਸਤਨਾਮ ਚਾਨਾ ਦਾ ਲੇਖ 'ਵਿਆਹ : ਖੁਸ਼ੀ ਜਾਂ ਅਡੰਬਰ' ਸਾਨੂੰ ਬੜਾ ਕੁਝ ਸੋਚਣ ਲਈ ਮਜਬੂਰ ਕਰਦਾ ਹੈ। ਗਾਂਧੀ ਦੇ ਇਹ ਪੈਰੋਕਾਰ ਅੱਜ ਪੁਰਾਣੇ ਸਮੇਂ ਦੇ ਰਾਜੇ ਮਹਾਰਾਜਿਆਂ ਨੂੰ ਵੀ ਮਾਤ ਪਾ ਰਹੇ ਹਨ। 'ਗੁਲੇਰੀ' ਦੀ ਕਹਾਣੀ 'ਉਸ ਨੇ ਕਿਹਾ ਸੀ' ਪਹਿਲਾਂ ਵੀ ਪੜ੍ਹੀ ਸੀ, ਫ਼ਿਲਮ ਵੀ ਦੇਖੀ ਹੈ ਪਰ ਹੁਣ ਫਿਰ ਕਹਾਣੀ ਪੜ੍ਹ ਕੇ ਬੜਾ ਆਨੰਦ ਮਿਲਿਆ ਹੈ। ਤੁਸੀਂ ਇਹ ਵਧੀਆ ਰਚਨਾ ਦੁਬਾਰਾ ਪੜ੍ਹਨ ਦਾ ਮੌਕਾ ਦਿਤਾ ਹੈ। ਸ਼ੁਕਰੀਆ ! ਪ੍ਰਿੰ: ਪਿਆਰਾ ਸਿੰਘ ਭੋਗਲ ਦੇ ਨਾਵਲ 'ਸ਼ੇਰ ਦੀ ਸਵਾਰੀ' ਬਾਰੇ ਪ੍ਰੋ: ਵਰਿਆਮ ਸਿੰਘ ਸੰਧੂ ਦੇ ਵਿਚਾਰ ਚੰਗੇ ਲੱਗੇ। ਹਮੇਸ਼ਾਂ ਭੋਗਲ ਜੀ ਦਾ ਪ੍ਰਸ਼ੰਸਕ ਰਿਹਾ ਹਾਂ। ਭੋਗਲ ਜੀ ਦਾ ਦੁਖਾਂਤ ਇਹ ਵੀ ਹੈ ਕਿ ਉਹ ਕਿਸੇ ਯੂਨੀਵਰ-ਸਿਟੀ ਜਾਂ ਹੋਰ ਅਦਾਰੇ 'ਚ 'ਚੰਗੀ ਕੁਰਸੀ' ਪ੍ਰਾਪਤ ਨਹੀਂ ਕਰ ਸਕੇ। ਕੁਰਸੀ ਚੰਗੀ ਹੋਵੇ ਤਾਂ ਲੇਖਕ ਚੰਗਾ ਬਣ ਹੀ ਜਾਂਦਾ ਹੈ। ਫਿਰ ਵੀ, ਭੋਗਲ ਜੀ ਦਾ ਪੰਜਾਬੀ ਸਾਹਿਤ ਵਿਚ

ਆਪਣਾ ਨਿਵੇਕਲਾ ਤੇ ਆਦਰਯੋਗ ਸਥਾਨ ਹੈ। ਉਨ੍ਹਾਂ ਦਾ ਨਵਾਂ ਨਾਵਲ ਪੜ੍ਹ ਨਹੀਂ ਸਕਿਆ, ਜਦ ਵੀ ਹੱਥ ਆਇਆ ਪੜ੍ਹਾਂਗਾ। ਨਾਮਧਾਰੀ ਜਗਤ ਬਾਰੇ ਵੀ ਇਸ ਅੰਕ ਚੋਂ ਜਾਣਕਾਰੀ ਮਿਲੀ ਹੈ। ਕੁਲ ਮਿਲਾ ਕੇ ਇਹ ਵਧੀਆ ਪਰਚਾ ਹੈ।

—ਹਰਨੇਕ ਸਿੰਘ ਕੋਮਲ
ਮਲੋਟ—੧੫੨੦੦੭

—o—

ਨਵੰਬਰ ੧੯੯੫ ਦਾ ਵਰਿਆਮ ਅੰਕ ਪੜ੍ਹਿਆ। 'ਸਿਮਰਜੀਤ : ਮਰਨ ਜੀਵਨ ਦੀ ਜਾਚ' ਤੁਸਾਂ ਜਿਸ ਤਰ੍ਹਾਂ ਵਰਨਣ ਕੀਤਾ ਹੈ ਕੀ ਆਖਾਂ ਸਾਰਾ ਕੁਝ ਸਮੇਟ ਕੇ ਲਿਖ ਦਿਤਾ, ਤੇ ਨੰ: ੨ 'ਅਤੀਤ ਵਿਚ ਗਵਾਚਾ ਪਿੰਡ' ਸੇਵਾ ਸਿੰਘ ਜੀ ਦਾ ਲਿਖਿਆ ਪੜ੍ਹ ਕੇ ਮਨ ਵਿਚ ਡੂੰਘੀ ਚੀਸ ਉਠੀ, ਤੁਹਾਡੇ ਖਿਲਰੇ ਪਤਰੇ, ਗੁਰਦੇਵ ਸਿੰਘ ਹੰਜਰਾ ਦਾ ਪਿੰਡ ਦੀਆਂ ਯਾਦਾਂ ਅਗੇ ਪੜ੍ਹਦੇ ਪਏ ਆਂ-ਪਰ ਸੇਵਾ ਸਿੰਘ ਜੀ ਨੇ ਜੋ ਉਦਮ ਕੀਤਾ ਲਿਖਣ ਦਾ ਉਸ ਤੋਂ ਪਰੇਰਿਤ ਹੋ ਕਿ ਬਹੁਤ ਲੋਕਾਂ ਨੂੰ ਆਪਣੇ ਭੂਲ ਭਲ ਗਏ ਪਿੰਡ ਯਾਦ ਆਉਣਗੇ, ਅਸੀਂ ਜਿਹੜੇ ਇਥੇ ਭਾਰਤ ਵਿਚ ਜੰਮੇ ਤੇ ਆਪਣੇ ਪਿਆਰੇ ਪਿੰਡ ਛਡ ਕੇ ਸ਼ਹਿਰਾਂ ਵਿਚ ਆ ਵਸੇ ਹਾਂ ਬਹੁਤ ਯਾਦ ਕਰਦੇ ਹਾਂ ਪਿੰਡ ਵਿਚ ਬੀਤੇ ਦਿਨ। ਉਹਨਾਂ ਨੂੰ ਤਾਂ ਬਹੁਤ ਯਾਦ ਆਉਣੇ ਹੀ ਹਨ ਜਿਹੜੇ ਆਪਣੇ ਹੀ ਸਾਹਮਣੇ ਪ੍ਰਦੇਸੀ ਬਣ ਗਏ ਸਨ। ਨੰ: ੩ ਸੋਖਲ ਜੀ ਦੇ ਘਰ ਕਵੀ ਦਰਬਾਰ ਹੋਇਆ ਤੇ ਸਾਨੂੰ ਖਬਰ ਤੁਹਾਡੇ ਤੋਂ ਮਿਲੀ ਹੈ ਉਹ ਸਾਡਾ ਆਪਣਾ ਪਿੰਡ ਹੈ।

ਉਸਤਾਦ ਅਮਜਦ ਅਲੀ ਭੈਣੀ ਸਾਹਿਬ ਵਿਚ-ਤੁਸੀਂ ਇੰਨੀ ਸੋਹਣੀ ਤਰ੍ਹਾਂ ਵਰਨਣ ਕੀਤਾ ਹੈ — ਹਾਲੀਂ ਕਿ ਮੈਂ ਉਸ ਟਾਈਮ ਉਥੇ ਸਾਂ ਤੇ ਇਹ ਸਭ ਕੁਝ ਮੈਂ ਆਪ ਵੇਖਿਆ ਸੁਣਿਐ ਪਰ ਜਿਵੇਂ ਤੁਸੀਂ ਵਰਨਣ ਕਰਦੇ ਓ, ਉਸ ਦੀ ਰੀਸ ਨਹੀਂ। ਇਕ ਤੁਸੀਂ ਲੇਖਕ ਓ, ਦੂਸਰੇ ਸੰਗੀਤ ਦਾ ਵੀ ਤੁਹਾਨੂੰ ਗਿਆਨ ਹੈ ਮੈਨੂੰ ਸਮਝ ਨਹੀਂ ਸੀ ਆਉਂਦੀ ਪਈ ਕਿ ਉਸ ਦਿਨ ਦਾ ਵਰਨਣ ਕਿਵੇਂ ਕਰਾਂ ਹਾਲੀਂ ਕਿ ਮੈਂ ਕੁਝ ਲਿਖਣ ਦਾ ਯਤਨ ਕੀਤਾ ਸੀ ਪਰ ਨਹੀਂ ਸਾਂ ਲਿਖ ਸਕੀ। ਇਕ ਗਲ ਮੈਂ ਵਿਸ਼ੇਸ਼ ਤੌਰ ਤੇ ਕਹਿੰਦੀ ਹਾਂ। ਜੋ ਕੁਝ ਉਥੇ ਮੈਂ ਵੇਖਿਆ ਹੈ ਉਸ ਵਿਚ ਵਿਸ਼ੇਸ਼ ਕ੍ਰਿਪਾ ਕੁੜੀਆਂ ਤੇ ਹੋਈ ਦਿਸਦੀ ਸੀ ਜਿਸ ਵਾਸਤੇ ਮੈਂ ਸਤਿਗੁਰੂ ਸਚੇ ਪਾਤਸ਼ਾਹ ਜੀ ਵਾਸਤੇ ਕ੍ਰਿਤੱਗਯ ਹਾਂ, ਇਕ ਟਾਈਮ ਸਾਡਾ ਸੀ ਜੀਵਨ ਨਗਰ ਵਿਚ ਕੱਥਕ ਉਸਤਾਦ ਪੰਡਤ ਮਹਾਂਦੇਵ ਜੀ ਠਾਕੁਰ ਦਲੀਪ ਸਿੰਘ ਜੀ ਸਮੇਤ ਬਹੁਤ ਸਾਰੇ ਮੁੰਡਿਆਂ ਨੂੰ ਕੋਠੀ ਵਿਚ ਰਾਗ ਸਿਖਾਇਆ ਕਰਦੇ ਸੀ ਤੇ ਮੈਨੂੰ ਯਾਦ ਹੈ ਅਸੀਂ ਕੁੜੀਆਂ ਉਥੋਂ ਲੰਘ ਵੀ ਨਹੀਂ ਸਾਂ ਸਕਦੀਆਂ ਤੇ ਹੁਣ ਸਤਿਗੁਰੂ ਸੱਚੇ ਪਾਤਸ਼ਾਹ ਜੀ ਆਪ ਕੁੜੀਆਂ ਤੇ ਇੰਨੀ ਕ੍ਰਿਪਾ ਕੀਤੀ ਹੈ ਕਹਿਣ ਕਥਨ ਤੋਂ ਬਾਹਰੀ। ਕਹਿਣ ਨੂੰ ਬਹੁਤ ਕੁਝ ਹੈ, ਪਰ ਕਹਿਣਾ ਨਹੀਂ— ਖਾਸ ਕਰਕੇ ਭੈਣੀ ਸਾਹਿਬ ਦੀਆਂ ਕੁੜੀਆਂ ਨੂੰ ਘਰ ਬੈਠਿਆਂ ਸੰਗੀਤ ਸਮੁੰਦਰ ਵਿਚ ਭਿੱਜਿਆਂ ਵੇਖਿਆ ਹੈ। ਧੰਨ ਮੇਰਾ ਸਤਿਗੁਰੂ ਜਿਸ ਦਾ ਅੰਤ ਨਹੀਂ ਪਾਰਾਵਾਰ, ਇਸਦੀ ਮਹਿਮਾ ਅਪਰ-ਅਪਾਰ। ਹਰਿਵੱਲਬ ਸੰਗੀਤ ਸੰਮੇਲਨ ਦੀ ਰਿਪੋਰਟ ਬਹੁਤ ਵਧੀਆ ਹੈ, ਜਿਸ ਵਿਚ ਸਤਿਗੁਰੂ ਜੀ ਨੂੰ ਸਨਮਾਨਿਤ ਕੀਤਾ ਗਿਆ। ਬਾਵਾ ਬਲਬੀਰ ਸਿੰਘ ਜੀ ਦੀਆਂ ਗਜ਼ਲਾਂ ਚੰਗੀਆਂ ਲਗੀਆਂ। ਗਵਾਲੀਅਰ ਦਾ ਸੰਗੀਤ ਸੰਮੇਲਨ ਤੁਸਾਂ ਘਰ ਬੈਠਿਆਂ ਵਿਖਾ ਦਿਤਾ ਹੈ ਆਪਣੀ ਆਦਤ ਅਨੁਸਾਰ। ਤੁਸੀਂ ਸਾਨੂੰ ਕਦੀ ਰੂਸ ਦੀ ਯਾਤਰਾ ਵੀ ਕਰਵਾਈ ਸੀ—ਕਦੀ ਬੈਂਗਲੌਰ ਸੰਮੇਲਨ ਵਿਖਾਇਆ ਸੀ ਕਲਮ ਰਾਹੀਂ।

ਮੈਂ ਇਹ ਚਿੱਠੀ ਲਿਖਣ ਲੱਗੀ ੨ ਵਰਿਆਮ ਮੇਰੇ ਕੋਲ ਪਏ ਸੀ...ਕੁਝ ਮਿਕਸ ਜਿਹਾ ਹੋ ਗਿਆ ਹੈ, ਪਰ ਮੈਂ ਹੁਣ ਇੰਝ ਹੀ ਇਹ ਚਿੱਠੀ ਤੁਹਾਡੇ ਤਕ ਪੁਚਾਣਾ ਚਾਹੁੰਦੀ ਹਾਂ... ਮੇਰੀ ਕਲਮ ਨੂੰ ਸ਼ਾਇਦ ਅਜੇ ਲਿਖਣਾ ਨਹੀਂ ਆਇਆ...ਜੋ ਕੁਝ ਵੀ ਸਮਝ ਆਈ ਲਿਖਿਆ ਹੈ। ਗਲਤੀਆਂ ਲਈ ਪਾਠਕਾਂ ਕੋਲੋਂ ਅਤੇ ਛਾਪਕਾਂ ਕੋਲੋਂ ਮਾਫੀ ਮੰਗਦੀ ਹਾਂ। ਜਗਦੀਸ਼ ਜੀ, ਤੁਸੀਂ ਬਹੁਤ ਬਹੁਤ ਧੰਨਵਾਦ ਅਤੇ ਵਧਾਈ ਦੇ ਪਾਤਰ ਹੋ, ਤੁਹਾਡੇ ਤੇ ਸਤਿਗੁਰੂ ਜੀ ਦੀ ਅਤਿ ਕ੍ਰਿਪਾ ਹੈ। ਸਾਡੀ ਅਰਦਾਸ ਹੈ ਤੁਸੀਂ ਇਵੇਂ ਵਰਿਆਮ ਨੂੰ ਨਾਲ ਲੈ ਕੇ ਚੜ੍ਹਦੀਆਂ ਕਲਾਂ ਮਾਣਦੇ ਰਵੋ। ਚਿੱਠੀ ਬਹੁਤ ਲੰਮੀ ਹੋ ਗਈ ਏ, ਮਾਫੀ ਚਾਹੁੰਦੀ ਆਂ।

**ਸਿੰਦਰ ਕੌਰ ਦਿੱਲੀ**

—o—

ਅਕਤੂਬਰ ੯੫ ਦੇ ਵਰਿਆਮ ਅੰਕ ਵਿਚ ਆਪ ਨੇ ਮੇਰੀ ਪਾਕਿਸਤਾਨ ਫੇਰੀ ਲੇਖ ਛਾਪਿਆ ਸੀ ਉਸ ਵਿਚ ਪਰੂਫ ਦੀ ਗਲਤੀ ਕਾਰਨ ਸ਼ਰੋਮਣੀ ਕਮੇਟੀ ਪਾਸ ਜਮ੍ਹਾਂ ਕਰਵਾਉਣ ਵਾਲੀ ਰਕਮ ੧੪੪੦ ਛਪ ਗਈ ਹੈ, ਉਹ ਅਸਲ ਵਿਚ ੬੪੪੦/- ਰੁਪੈ ਹੈ।

**ਜੰਗ ਬਹਾਦਰ ਸਿੰਘ ਘਈ**

—o—

ਆਪ ਜੀ ਵਲੋਂ ਭੇਜਿਆ ਅਗਸਤ-ਸਤੰਬਰ ੯੫ ਦਾ ਵਰਿਆਮ ਦਾ ਅੰਕ ਮਿਲਿਆ। ਟਾਈਟਲ ਪੇਜ ਉਤੇ ਹੀ ਸਾਰੇ ਪੇਪਰ ਦੀ ਸੰਖੇਪ ਜਾਣਕਾਰੀ ਤਸਵੀਰਾਂ ਰਾਹੀਂ ਦਿਤੀ ਹੋਈ ਹੈ। ਡਾ. ਫੌਜਾ ਸਿੰਘ ਜੀ, ਬਾਬਾ ਸੋਹਣ ਸਿੰਘ ਭਕਨਾ, ਪਿਆਰਾ ਸਿੰਘ ਦਾਤਾ, ਰਾਜਿੰਦਰ ਸਿੰਘ ਬੇਦੀ, ਗੁਰਦੇਵ ਸਿੰਘ ਹੰਜਰਾ, ਤੁਹਾਡੀ ਆਪਣੀ ਕਲਮ ਦੀ ਰਚਨਾ ਅਤੇ ਹੋਰ ਪਿਆਰੇ ਲੇਖਕਾਂ ਦੀਆਂ ਰਚਨਾਵਾਂ ਨੇ ਮਜਬੂਰ ਕਰ ਦਿਤਾ ਕਿ ਪੇਪਰ ਸਿਰਫ ਇਕ ਵਾਰੀ ਨਹੀਂ, ਸਗੋਂ ਦੋ ਵਾਰੀ ਹੋਰ ਪੜ੍ਹਿਆ ਜਾਵੇ। ਇਹ ਪੇਪਰ ਪਾਠਕਾਂ ਕੋਲੋਂ ਹੀ ਅੱਗੋਂ ਪਾਠਕਾਂ ਨੇ ਲੈ ਕੇ ਪੜ੍ਹਿਆ ਤੇ ਕਈ ਮੁਹੱਲਿਆਂ ਦੇ ਚੱਕਰ ਕੱਟਦਾ ਵਾਪਸ ਆਇਆ।

ਪਾਠਕਾਂ ਨੇ ਕੁਝ ਗਲਤੀਆਂ ਵੀ ਨੋਟ ਕੀਤੀਆਂ ਹਨ। ਜਿਵੇਂ ਟਾਈਟਲ ਪੇਜ ਉਤੇ ਹੀ ਵਰਿਆਮ ਦੇ ਹੇਠਾਂ ਅਗਸਤ-ਸਤੰਬਰ ੯੫ ਦੀ ਥਾਂ ਤੇ ਸਤੰਬਰ-ਅਗਸਤ ੯੫ ਛਪਿਆ ਹੈ।

ਦੂਸਰੀ ਗਲਤੀ ਪੰਨਾ ੬ ਉਤੇ ਕਾਲਮ ਦੂਸਰੇ ਵਿਚ ਸ਼੍ਰੋਮਣੀ ਕਮੇਟੀ ਵਲੋਂ ਨਾਮਧਾਰੀ ਜਥੇ ਦੇ ਸਵਾਗਤ ਬਾਰੇ ਜ਼ਿਕਰ ਹੈ। ਆਪ ਜੀ ਨੇ ਲਿਖਿਆ ਹੈ ਕਿ ਵਫਦ ਦੇ ਹਰ ਮੈਂਬਰ ਨੂੰ ਇਕ ਗਰਮ ਸ਼ਾਲ, ਇਕ ਕੇਸਰੀ ਰੰਗ ਦਾ ਰੇਸ਼ਮੀ ਪਟਕਾ ਤੇ ਚਾਂਦੀ ਦੀ ਤਸ਼ਤਰੀ ਸ੍ਰੀ ਟੌਹੜਾ ਜੀ ਨੇ ਦਿਤੀ। ਪਾਠਕਾਂ ਦਾ ਸੁਝਾਅ ਹੈ ਕਿ ਪਟਕਾ ਸ਼ਬਦ ਦੀ ਥਾਂ ਤੇ ਸਿਰੋਪਾ ਸ਼ਬਦ ਹੋਣਾ ਚਾਹੀਦਾ ਸੀ।

ਸੋ ਇਹਨਾਂ ਵਿਚਾਰਾਂ ਉਤੇ ਗੌਰ ਕਰਨਾ। ਇਸ ਅੰਕ ਤੋਂ ਬਾਦ ਵਿਚ ਛਪੇ ਅੰਕ ਵੀ ਲਾਇਬਰੇਰੀ ਨੂੰ ਜਰੂਰ ਭੇਜ ਦੇਣੇ ਜੀ, ਪਾਠਕ ਇੰਤਜ਼ਾਰ ਵਿਚ ਹਨ। ਸੋ ਬੇਨਤੀਆਂ ਪ੍ਰਵਾਨ ਕਰਨੀਆਂ ਜੀ।

**—ਗਿ: ਅਜੀਤ ਸਿੰਘ ਵੈਦਰਾਜ**
ਸੁਲਤਾਨਪੁਰ ਲੋਧੀ (ਕਪੂਰਥਲਾ)

—o—

ਪਰਚੇ ਦਾ ਮੈਟਰ ਮੱਲੋ-ਮੱਲੀ ਪੜ੍ਹਨ ਨੂੰ ਜੀਅ ਕਰਦਾ ਹੈ, ਖਾਸ ਕਰ 'ਖਿਲਰੇ ਪਤਰੇ'। ਮਿਸ਼ਨਰੀ ਮੈਟਰ ਦੇ ਨਾਲ ਨਾਲ ਸਾਹਿਤਕ ਮੈਟਰ ਵੀ ਲਾਜਵਾਬ ਹੁੰਦਾ ਹੈ। ਮਸਰੂਫੀਅਤ ਕਾਰਨ ਮੈਂ ਰਚਨਾਤਮਿਕ ਸਹਿਯੋਗ ਨਹੀਂ ਦੇ ਸਕਿਆ, ਅੱਗੋ ਤੋਂ ਬਾਕਾਇਦਾ ਜੁੜੇ ਰਹਿਣ ਦੀ ਕੋਸ਼ਿਸ਼ ਕਰਾਂਗਾ।

**ਗੁਰਦਿਆਲ ਰੋਸ਼ਨ**
ਲੁਧਿਆਣਾ

Registered No. PB/JL-253 **MONTHLY WARIAM** Jan-Feb. 1996
Ladowali Road, Jalandahr-144 001
Registered with the Registrar of News papers for India No. 26453

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ





## ਟੈਂਟ ਹਾਊਸ ਵਾਲਿਆਂ ਵਾਸਤੇ ਖੁਸ਼ਖਬਰੀ

**ਵਧੀਆ, ਦਿਲਕਸ਼ ਵੰਨ ਸੁਵੰਨੇ ਡੀਜ਼ਾਇਨਾਂ ਤੇ ਗਰੰਟੀ ਸ਼ੁਦਾ ਪੱਕੇ ਰੰਗਾਂ ਵਿਚ ਬਣੇ ਟੁਕੜੀਦਾਰ ਪਰਿੰਟ ਸ਼ਾਮਿਆਨੇ, ਕਨਾਤਾਂ, ਲਕੜੀ ਤੇ ਸਟੀਲ ਦੇ ਫਰਨੀਚਰ ਲਈ ਪਧਾਰੋ ਜਾਂ ਲਿਖੋ**

# ਨਾਮਧਾਰੀ ਏਜੰਸੀਜ਼

**੨/੨੦੬੮, ਚਾਹ ਅੰਦਾਰਾ, ਜੁਬਲੀ ਸਿਨਮਾ ਦੇ ਪਿਛੇ, ਚਾਂਦਨੀ ਚੌਕ, ਦਿੱਲੀ-੧੧੦੦੦੬**

Manufacturers & Suppliers of :

**TUKRIDAR PRINTED SHAMIANAS & KANATS IN ATTRACTIVE AND GUARNTEED FAST COLOURS, WOODEN & STEEL FURNITURE & PADESTAL FANS ETC.**

*Please Contact :*

**Office : 2528411–2510345 Resi.: 6845441**

# NAMDHARI AGENCIES

2/2068,CHAH ANDARA, (BEHIND JUBILEE CINEMA)
CHANDNI CHOWK, DELHI–110006

ਐਡੀਟਰ, ਪਿੰਟਰ, ਪਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫ਼ਤਰ ਵਰਿਆਮ ਲਾਡੋਵਾਲੀ ਰੋਡ, ਜਲੰਧਰ ਤੋਂ ਪਕਾਸ਼ਤ ਕੀਤਾ। ਫੋਨ : 222543, ਨਿਵਾਸ 56289